ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼




# ਤਰਕਸ਼ੀਲ

ਜਨਵਰੀ-ਫਰਵਰੀ 2012

15/-

## ਅੰਤਰ ਝਾਤ :



ਜਿਸਨੂੰ ਤੂਫ਼ਾਨ ਚੰਗੇ ਨਾ ਲੱਗਦੇ ਹੋਣ ਉਸਨੂੰ ਮਲਾਹ ਨਹੀਂ ਬਣਨਾ ਚਾਹੀਦਾ

...ਮੈਕਸੀਕਨ ਕਹਾਵਤ



**ਚਾਰਲਸ ਡਾਰਵਿਨ**
(ਜਨਮ 12 ਫਰਵਰੀ 1809)

ਜਿਹੜਾ ਮਨੁੱਖ
ਇੱਕ ਘੰਟਾ ਵੀ ਬਰਬਾਦ ਕਰਦਾ ਹੈ
ਉਸਨੂੰ ਮਨੁੱਖੀ ਜੀਵਨ ਦੇ ਮੁੱਲ ਦਾ ਪਤਾ ਨਹੀਂ।

***

ਇਹ ਗੱਲ ਨਹੀਂ ਕਿ ਸਭ ਤੋਂ ਤਕੜਾ ਜਾਂ ਸਭ ਤੋਂ ਸਿਆਣਾ ਪ੍ਰਾਣੀ ਹੀ ਜਿਉਂਦਾ ਰਹਿ ਸਕਦਾ ਹੋਵੇ। ਸਗੋਂ ਉਹੀ ਰਹਿੰਦਾ ਹੈ ਜੋ ਤਬਦੀਲੀ ਦੇ ਅਨੁਕੂਲ ਢਲ ਸਕਦਾ ਹੋਵੇ।

***

ਗਰੀਬਾਂ ਦੀ ਤਰਸਯੋਗ ਹਾਲਤ ਕੁਦਰਤੀ ਨਿਯਮਾਂ ਕਾਰਨ ਨਹੀਂ ਸਗੋਂ ਸਾਡੇ ਪ੍ਰਬੰਧਾਂ ਕਾਰਨ ਹੈ, ਕੀ ਅਸੀਂ ਵੱਡੇ 'ਪਾਪੀ' ਨਹੀਂ ਹਾਂ ?



**ਗੈਲੀਲੀਓ ਗੈਲਿਲੀ**
(ਮੌਤ 8 ਜਨਵਰੀ 1642)

ਮੈਂ ਸਮਝਦਾ ਹਾਂ,
ਕੁਦਰਤੀ ਵਰਤਾਰਿਆਂ ਨੂੰ ਸਮਝਣ ਲਈ,
ਸਾਨੂੰ ਧਾਰਮਿਕ ਗ੍ਰੰਥਾਂ ਤੇ ਟੇਕ ਨਹੀਂ ਰੱਖਣੀ ਚਾਹੀਦੀ,
ਸਗੋਂ ਤਜ਼ਰਬੇ ਅਤੇ ਪ੍ਰਮਾਣ 'ਤੇ ਰੱਖਣੀ ਚਾਹੀਦੀ ਹੈ।

***

ਅਸੀਂ ਲੋਕਾਂ ਨੂੰ ਕੁਝ ਵੀ ਸਿਖਾ ਨਹੀਂ ਸਕਦੇ
ਅਸੀਂ ਸਿਰਫ ਸਿੱਖਣ ਵਿੱਚ ਉਹਨਾਂ ਦੀ
ਮੱਦਦ ਕਰ ਸਕਦੇ ਹਾਂ।

***

ਜਿੱਥੇ ਸਾਡੀਆਂ ਇੰਦਰੀਆਂ ਮੱਦਦ ਨਹੀਂ ਕਰਦੀਆਂ,
ਉੱਥੇ ਸਾਨੂੰ ਅਕਲ ਦੀ ਵਰਤੋਂ ਜ਼ਰੂਰ ਕਰਨੀ ਚਾਹੀਦੀ ਹੈ।



**ਕ੍ਰਿਸ਼ਨ ਬਰਗਾੜੀ**

ਕ੍ਰਿਸ਼ਨ ਬਰਗਾੜੀ ਤਰਕਸ਼ੀਲ ਲਹਿਰ ਦੀ ਪ੍ਰਤੀਬੱਧਤਾ ਦਾ ਨਾਂ ਹੈ, ਜਿਸ ਦੀ ਕਹਿਣੀ ਤੇ ਕਰਨੀ ਵਿੱਚ ਸੁਮੇਲ ਰਿਹਾ। ਉਸ ਦੀਆਂ ਪੈੜਾਂ ਵਹਿਮਾਂ-ਭਰਮਾਂ ਤੇ ਅੰਧਵਿਸ਼ਵਾਸਾਂ ਖਿਲਾਫ ਤੁਰਨ ਵਾਲੇ ਤਰਕਸ਼ੀਲ ਕਾਰਕੁੰਨਾਂ ਲਈ ਹਮੇਸ਼ਾ ਮਾਰਗ ਦਰਸ਼ਕ ਬਣੀਆਂ ਰਹਿਣਗੀਆਂ। ਇਸ ਨਾਇਕ ਦੀ ਯਾਦ ਵਿੱਚ ਇਸ ਵਾਰ ਤਰਕਸ਼ੀਲ ਨਾਟਕ ਮੇਲਾ ਮੋਗਾ ਜਿਲ੍ਹੇ ਦੇ ਪਿੰਡ ਮਾੜੀ ਮੁਸਤਫਾ ਵਿਖੇ ਕਰਵਾਇਆ ਜਾਵੇਗਾ। ਲਹਿਰ ਦੇ ਪ੍ਰਸ਼ੰਸਕਾਂ ਨੂੰ ਪਹੁੰਚਣ ਦਾ ਖੁੱਲ੍ਹਾ ਸੱਦਾ ਹੈ।

**ਸੰਪਰਕ ਚੰਨਣ ਵਾਂਦਰ** (98143-37522)

## ਤਤਕਰਾ



**ਸਰਵਰਕ : ਕੇਵਲ ਸਿੱਧੂ**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

**ਸੰਪਾਦਕੀ:-**

# ਨਸ਼ਾ

ਨਸ਼ਾ Value loaded ਸ਼ਬਦ ਹੈ। ਇਸ ਪ੍ਰਤੀ ਦਵੈਸ਼ (Aversion) ਅਤੇ ਖਿੱਚ ਦੋਨੋਂ ਪਾਏ ਜਾਂਦੇ ਹਨ। ਭਾਵੇਂ ਖ਼ੁਸ਼ੀ ਹੋਵੇ, ਭਾਵੇਂ ਗਮ, ਨਸ਼ੇ ਦਾ ਕੇਂਦਰੀ ਮਹੱਤਵ ਹੁੰਦਾ ਹੈ। ਜਿੱਥੇ ਨਸ਼ਾ ਕਰਨਾ ਬੁਰਾ ਮੰਨਿਆ ਜਾਂਦਾ ਹੈ, ਉੱਥੇ ਕਿਸੇ ਇੱਛਤ ਘਟਨਾ ਦੇ ਵਾਪਰਨ ਜਾਂ ਚੀਜ਼ ਦੇ ਮਿਲਣ ’ਤੇ, ਮੂੰਹੋ ਸਹਿਵਨ ਨਿਕਲ ਜਾਂਦਾ ਹੈ ਕਿ, ‘ਨਸ਼ਾ ਆ ਗਿਆ।’ ਇਹ Pull and Push ਦੀ ਖੇਡ ਆਦਿ ਕਾਲ ਤੋਂ ਜਾਰੀ ਹੈ। ਨਸ਼ਈ ਬੰਦਾ ਨਸ਼ਾ ਕਰਨ ਦਾ ਬਹਾਨਾ ਲੱਭ ਹੀ ਲੈਂਦਾ ਹੈ, ਬੇਸ਼ੱਕ ਨਸ਼ਾ ਵਿਰੋਧੀਆਂ ਦੀਆਂ ਮੁਹਿੰਮਾਂ ਦਾ ਵੀ ਪਾਰਾਵਾਰ ਨਹੀਂ। ਧਰਮ ਪ੍ਰਚਾਰਕਾਂ, ਸੁਧਾਰਕਾਂ ਅਤੇ ਮੈਡੀਕਲ ਵਿਸ਼ੇਸ਼ੱਗਾਂ ਨੇ ਨਸ਼ਾ ਮੁਕਤ ਹੋਣ ਲਈ ਆਪੋ-ਆਪਣੀਆਂ ਜੁਗਤਾਂ ਸੁਝਾਈਆਂ ਹਨ ਪਰ ਨਸ਼ੀਲੀਆਂ ਵਸਤਾਂ ਦੇ ਸੇਵਨ ’ਚ ਕੋਈ ਫਰਕ ਨਹੀਂ ਪਿਆ। ਖਿਡਾਰੀਆਂ ਦੇ ਫੇਲ੍ਹ ਹੋਏ ਡੋਪ ਟੈਸਟਾਂ ਨੇ, ਖੇਡਾਂ ਦੇ ਨਸ਼ਾ ਨਿਰੋਧਕ ਵਜੋਂ ਪ੍ਰਚਾਰ ਦੀ ਪੋਲ ਖੋਲ੍ਹ ਦਿੱਤੀ ਹੈ।

ਸੁਆਲ ਉੱਠਦਾ ਹੈ ਜੇ ਨਸ਼ੇ ਉੱਤੇ ਸਾਡੀ ਏਨੀ ਟੇਕ ਹੈ, ਤਾਂ ਇਸ ਦਾ ਕੀ ਕਾਰਣ ਹੈ? ਨਸ਼ਾ, ਸਿਰਫ਼ ਮੈਡੀਕਲ ਸਾਇੰਸ ਜਾਂ ਕਾਨੂੰਨ ਦਾ ਮਸਲਾ ਨਹੀਂ। ਇਸ ਨੂੰ ਵਿਗਿਆਨਕ ਪਹੁੰਚ ਦੇ ਆਧਾਰ ’ਤੇ ਸਮਝਣ ਦੀ ਲੋੜ ਹੈ। ਸਰੀਰ ਵਿਗਿਆਨੀ ਦੱਸਦੇ ਹਨ ਕਿ ਸਿਹਤਮੰਦ ਮਨੁੱਖ ਦੇ ਸਰੀਰ ’ਚ Dopamine ਵਰਗੇ ਕਈ ਰਸਾਇਣਾਂ ਦਾ ਪ੍ਰਵਾਹ ਚੱਲਦਾ ਹੈ, ਇੰਨ੍ਹਾ ਵਿੱਚ ਨਸ਼ੇ ਦੇ ਤੱਤ ਹਨ, ਜਿਸ ਨਾਲ ਸਰੀਰ ਉਡੂੰ-ਉਡੂੰ ਕਰਦਾ ਹੈ। ਬਿਨਾਂ ਪੀਤਿਆਂ ਖ਼ੁਮਾਰੀ ਚੜ੍ਹੀ ਰਹਿੰਦੀ ਹੈ। ਗਭਰੇਟ ਉਮਰ ਤਕ ਇਹ ਅਵਸਥਾ ਬਣੀ ਰਹਿੰਦੀ ਹੈ। ਨਿੱਕੀਆਂ ਨਿੱਕੀਆਂ ਗੱਲਾਂ ’ਚੋਂ ਆਨੰਦ ਦਾ ਅਨੁਭਵ ਹੁੰਦਾ ਹੈ। ਉਮਰ ਦੇ ਵਧਣ ਨਾਲ, ਬਾਹਰਲੇ ਯਥਾਰਥ ਦੇ ਵਾਰ, ਵਿਅਕਤੀ ਦੇ ਤਨ-ਮਨ ਨੂੰ ਇਸ ਕਦਰ ਮਧੋਲਦੇ ਹਨ ਕਿ ਉਸ ਦੇ ਅੰਦਰਲਾ ਅਨੰਦ ਮੁਰਝਾ ਜਾਂਦਾ ਹੈ, ਬੇਸੁਆਦੀ ਹੋ ਜਾਂਦੀ ਹੈ ਤੇ ਉਧਾਰੀ ਖ਼ੁਸ਼ੀ, ਉਧਾਰੇ ਸਰੂਰ ਲਈ, ਉਹ ਬਾਹਰਦੇ ਨਸ਼ੇ ਵਲ ਝਾਕਦਾ ਹੈ।

ਕਈ ਵਿਸ਼ੇਸ਼ੱਗ ਸਮਝਦੇ ਹਨ, ਬੇਰੁਜ਼ਗਾਰੀ, ਪੈਸੇ ਦੀ ਦੌੜ, ਘਰੇਗੀ ਕਲੇਸ਼, ਮਾਨਸਿਕ ਟੁੱਟ ਭੱਜ ਅਤੇ ਰਿਸ਼ਤਿਆਂ ਦਾ ਤਣਾਓ, ਬੰਦੇ ਨੂੰ ਨਸ਼ੇਖੋਰੀ ਵੱਲ ਧਕਦਾ ਹੈ ਪਰ ਇਹ ਤਾਂ ਲੱਛਣ ਹਨ, ਬੀਮਾਰੀ ਕੋਈ ਹੋਰ ਹੈ। ਸਮਾਜ ਵਿਗਿਆਨੀਆਂ ਮੁਤਾਬਿਕ ਇਹ ਸਾਰੇ ਲੱਛਣ, ਸ਼ੋਸ਼ਿਤ ਸਮਾਜਕ ਪ੍ਰਬੰਧ ਵਿੱਚ ਗਤੀਮਾਨ, ਵਿਯੋਗ (Alienation) ਦੇ ਵਰਤਾਰੇ ਕਾਰਣ ਹਨ। ਬੰਦਾ ਭਾਵੇਂ ਰਿਕਸ਼ਾ ਚਾਲਕ ਹੋਵੇ, ਜਾਂ ਕਾਲਜ ਦਾ ਅਧਿਆਪਕ। ਉਹ ਇਸ ਵਿਯੋਗ ਦੀ ਮਾਰ ਝੱਲਦਾ ਹੈ। ਉਸ ਦਾ ਆਪਣੇ ਕੰਮ ਨਾਲ, ਕੰਮ ਦੇ ਫ਼ਲ ਨਾਲ ਸਿੱਧਾ ਅਤੇ ਸੁੱਚਾ ਰਿਸ਼ਤਾ ਨਹੀਂ। ਕੰਮ, ਉਹ ਪੈਸੇ ਲਈ ਕਰਦਾ ਹੈ। ਇਉਂ ਕਰਦਿਆਂ ਉਹ ਮਾਨਸਿਕ ਤੌਰ ’ਤੇ ਹੀ ਦੁਫਾੜ ਨਹੀਂ ਹੁੰਦਾ ਆਪਣੇ ਸਹਿਕਰਮੀਆਂ ਨਾਲ ਵੀ ਉਸ ਦਾ ਰਿਸ਼ਤਾ ਮੁਕਾਬਲੇਬਾਜੀ ਅਤੇ ਈਰਖਾ ਵਾਲਾ ਬਣਦਾ ਹੈ। ਇਸ ਵਿਯੋਗਮਈ ਜੀਵਨ ’ਚ ਮਨੁੱਖ ਕਈ ਕਿਸਮ ਦੀਆਂ ਸਰੀਰਕ ਤੇ ਮਾਨਸਿਕ ਬਿਮਾਰੀਆਂ ਹੀ ਨਹੀਂ ਸਹੇੜਦਾ, ਉਸ ਦੇ ਸਰੀਰ ਅੰਦਰਲੇ ਅਨੰਦ ਦੇਣ ਵਾਲੇ ਰਸਾਇਣਾਂ ਦਾ ਰਸਾਅ ਵੀ ਮਾਂਦ ਪੈ ਜਾਂਦਾ ਹੈ। ਉਡੂੰ-ਉਡੂੰ ਕਰਦਾ ਸਰੀਰ, ਮਰੂੰ-ਮਰੂੰ ਕਰਦਾ ਹੈ। ਬੇਰਸੀ, ਉਦਾਸੀ, ਥਕਾਵਟ ਆ ਘੇਰਦੇ ਹਨ। ਇਸ ਬੇਸੁਆਦੀ ਨੂੰ ਭੋਗਦੇ ਬੰਦੇ ਲਈ, ਨਸ਼ਾ ਜਾਂ ਨਸ਼ੀਲੀਆਂ ਵਸਤਾਂ ਹੀ ਢਾਰਸ ਬਣਦੀਆਂ ਹਨ। ਜਿੰਨਾ ਚਿਰ ਮਾਨਵ ਵਿਰੋਧੀ, ਸਮਾਜਕ-ਆਰਥਕ ਪ੍ਰਬੰਧ ’ਚ ਵਿਯੋਗ ਦਾ ਇਹ ਵਰਤਾਰਾ ਬਣਿਆ ਰਹੇਗਾ, ਓਨਾ ਚਿਰ ਟੁੱਟ-ਭੱਜ ਦਾ ਸ਼ਿਕਾਰ ਹੋ ਰਹੇ ਮਨੁੱਖ, ਨਸ਼ਿਆਂ ਦਾ ਸੇਵਨ ਕਰਦੇ ਰਹਿਣਗੇ। ਲੋੜ ਇਸ ਵਿਯੋਗ ਦੀ ਪ੍ਰਕਿਰਿਆ ਨੂੰ ਡੂੰਘੀ ਤਰ੍ਹਾਂ ਸਮਝਣ ਦੀ ਹੈ, ਖਤਮ ਕਰਨ ਦੀ ਹੈ। ਇਸ ਸਮਝ ਹੀ, ਮਾਂਦ ਪੈ ਰਹੇ ਅੰਦਰਲੇ ਸਰੂਰ ਨੂੰ ਮੁੜ ਉਤੇਜਿਤ ਕਰ ਸਕਦੀ ਹੈ ਅਤੇ ਵਿਯੋਗ ਭੋਗ ਰਹੇ ਖੰਡਤ ਮਨੁੱਖ ਨੂੰ ਸਮਾਜਿਕ ਕਾਇਆ ਕਲਪ ਦੇ ਉਸ ਰਾਹ ’ਤੇ ਪਾ ਸਕਦੀ ਹੈ, ਜਿਸ ’ਚ ਉਹ ਆਪਣੇ-ਆਪ, ਆਪਣੇ ਕੰਮ ਅਤੇ ਸਹਿਕਰਮੀਆਂ ਨਾਲ ਅਖੰਡ ਰਿਸ਼ਤਿਆਂ ’ਚ ਬਝਦਾ ਹੈ ਅਤੇ ਉਸ ਦਾ ਸਰੂਰ ਵੀ ਬਣਿਆ ਰਹਿੰਦਾ ਹੈ।

**gondarasa@yahoo.com**

ਪੰਜਾਬ ਦੇ ਸਾਰੇ ਧਾਰਮਿਕ ਅਸਥਾਨ ਸਾਨੂੰ ‘ਨਾਮ ਖ਼ੁਮਾਰੀ’ ਵੱਲ ਨਹੀਂ ਭੇਜ ਸਕੇ ਅਤੇ ਅਸੀਂ ਆਪਣੀ ਜਵਾਨੀ ਨੂੰ ਨਸ਼ਿਆਂ ਵੱਲ ਧੱਕ ਰਹੇ ਹਾਂ। ... **ਡਾ. ਆਤਮਜੀਤ**

***ਮੁੱਖ ਸੰਪਾਦਕ :***
ਅਵਤਾਰ ਗੋਂਦਾਰਾ
(98552-05818)
**gondarasa@yahoo.com**

***ਸਹਿ-ਸੰਪਾਦਕ :***
ਰਾਮ ਸਵਰਨ ਲੱਖੇਵਾਲੀ
(94173-62085)
**ramswarn@gmail.com**
ਸੁਖਵਿੰਦਰ ਬਾਗਪੁਰ
(94174-27538)
**tarkshil@yahoo.co.in**

***ਸਲਾਹਕਾਰ :***
ਵਿਜੈ ਬੰਬੇਲੀ
ਜਸਵੰਤ ਮੁਹਾਲੀ
ਜਸਵੀਰ ਮੋਰੋਂ

***ਵਿਦੇਸ਼ੀ ਪ੍ਰਤੀਨਿਧ :***
ਅਵਤਾਰ ਗਿੱਲ ਕੈਨੇਡਾ

***ਮੁੱਖ ਪ੍ਰਬੰਧਕ :***
ਜਸਵੰਤ ਜੀਰਖ਼ (98151-69825)

**ਚੰਦੇ**

| | |
|---|---|
| **ਸਲਾਨਾ** | 80 **ਰੁਪਏ** |
| **ਵਿਦੇਸ਼** | 1000 **ਰੁਪਏ** |

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ ।

ਚੰਦੇ ਤੇ ਸਹਾਇਤਾ ਭੇਜਣ ਲਈ
ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ:
0044000100282234

**ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ:**
ਮੁੱਖ ਦਫ਼ਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ
ਬਰਨਾਲਾ (ਪੰਜਾਬ) -148101
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

# ਹੁੰਗਾਰੇ




ਸੰਪਾਦਕ 'ਤਰਕਸ਼ੀਲ'
ਮੁੱਖ ਦਫ਼ਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101
ਈ-ਮੇਲ: gondarasa@yahoo.co.in
ramswarn@gmail.com





➢ ਵੈਸੇ ਤਾਂ ਸੰਤਬਰ-ਅਕਤੂਬਰ ਅੰਕ ਦਾ ਸਾਰਾ ਹੀ ਵਿਸ਼ਾ-ਵਸਤੂ ਵਧੀਆ ਲੱਗਿਆ ਪਰ ਮੈਨੂੰ ਸਭ ਤੋਂ ਦਿਲਚਸਪ ਲੇਖ ਹੇਮ ਰਾਜ ਸਟੈਨੋ ਜੀ ਦਾ 'ਧਰਮ ਨਿਰਪੱਖਤਾ ਜਾਂ ਧਰਮ-ਨਿਰਪੇਖਤਾ' ਲੱਗਿਆ। ਉਹਨਾਂ ਧਰਮ ਤੇ ਰਾਜਨੀਤੀ ਦਾ ਮੁੱਢੋਂ-ਸੁੱਢੋਂ ਚਰਚਾ ਕਰਦਿਆਂ ਬਾਖੂਬੀ ਇਨ੍ਹਾਂ ਨੂੰ ਇੱਕ-ਦੂਜੇ ਤੋਂ ਇਸ ਸਮੇਂ ਵੱਖ ਰੱਖਣ ਦਾ ਵਿਸ਼ਾ ਪੇਸ਼ ਕੀਤਾ। ਵਾਕਿਆ ਹੀ ਧਰਮ ਦੇ ਆਧਾਰਿਤ ਰਾਜਨੀਤੀ ਨੇ ਸੰਸਾਰ 'ਚ ਥਾਂ-ਥਾਂ ਦੰਗੇ ਕਰਵਾਏ। ਮਨੁੱਖ ਨੂੰ ਮਨੁੱਖ ਨਾਲੋਂ ਤੋੜਿਆ ਹੈ। ਅਵਤਾਰ ਦੀਪ ਦਾ ਲੇਖ 'ਵਿਚਾਰ, ਵਿਹਾਰ ਤੇ ਸੰਸਕਾਰ' ਵੀ ਬਾ ਕਮਾਲ ਲੱਗਿਆ। ਜਿਸ ਨੇ ਵਿਚਾਰਧਾਰਕ ਤੇ ਵਿਵਹਾਰਕ ਮੁੱਦਿਆਂ ਨੂੰ ਅਜੋਕੇ ਵਿਸ਼ਵੀਕਰਨ ਦੀਆਂ ਨੀਤੀਆਂ ਦੇ ਪ੍ਰਸੰਗ 'ਚ ਜੋੜਿਆ। **- ਇਕਬਾਲ ਸੋਮੀਆਂ,**

**ਪੰਜਾਬੀ ਯੂਨੀਵਰਸਿਟੀ, ਪਟਿਆਲਾ**

➢ ਸਟੀਫ਼ਨ ਹਾਕਿੰਗ ਦਾ ਬ੍ਰਹਿਮੰਡ ਦੀ ਸਿਰਜਣਾ ਬਾਰੇ ਲਿਖਿਆ ਤੇ ਡਾ. ਬਲਜਿੰਦਰ ਸੇਖੋਂ ਵੱਲੋਂ ਅਨੁਵਾਦਿਤ ਲੇਖ ਬਹੁਤ ਪਸੰਦ ਆਇਆ। ਭਾਅ ਜੀ ਗੁਰਸ਼ਰਨ ਸਿੰਘ ਬਾਰੇ ਬਹੁਤ ਕੁਝ ਲਿਖਿਆ ਜਾ ਰਿਹਾ ਹੈ, ਮੇਰੇ ਵਿਚਾਰ ਅਨੁਸਾਰ ਉਨ੍ਹਾਂ ਤੋਂ ਜਿਨਾਂ ਵੀ ਸਿੱਖਿਆ ਜਾਵੇ, ਓਨਾ ਹੀ ਘੱਟ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਜਿੰਨਾਂ ਪ੍ਰਭਾਵ ਪੰਜਾਬੀਆਂ ਤੇ ਪਿਆ ਹੈ, ਸ਼ਾਇਦ ਹੀ ਸ਼ਹੀਦ ਭਗਤ ਸਿੰਘ ਤੋਂ ਬਾਅਦ ਹੋਰ ਕਿਸੇ ਸਖਸ਼ੀਅਤ ਦਾ ਪਿਆ ਹੋਵੇ। ਉਹ ਸੌਖੀ ਤੇ ਸਾਦੀ ਗੱਲ ਕਰਕੇ ਲੋਕਾਂ ਦੇ ਮਨਾਂ ਨੂੰ ਜਿੱਤ ਲੈਂਦੇ ਸਨ। 'ਤਰਕਸ਼ੀਲ' ਦੀਆਂ ਲਿਖਤਾਂ ਦੀ ਸੌਖੀ ਭਾਸ਼ਾ ਵਿੱਚ ਹੋਣੀਆਂ ਚਾਹੀਦੀਆਂ ਹਨ। ਸਮਾਜ ਤਾਂ ਹੀ ਬਦਲੇਗਾ ਜੇਕਰ ਅਸੀਂ ਉਨ੍ਹਾਂ ਦੀ ਭਾਸ਼ਾ ਵਿੱਚ ਗੱਲ ਕਰਾਂਗੇ। ਅਵਤਾਰ ਗੋਂਦਾਰਾ ਦੀ ਸੰਪਾਦਕੀ ਡੂੰਘੀ ਤੇ ਵਿਚਾਰਸ਼ੀਲ ਹੁੰਦੀ ਹੈ ਤੇ ਉਹ ਆਮ ਲੋਕਾਂ ਦੀ ਸਮਝ ਤੋਂ ਬਾਹਰ ਹੁੰਦੀ ਹੈ। ਇਸ ਨੂੰ ਸਰਲ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

**ਜਗਤਾਰ ਸਹੋਤਾ, ਇੰਗਲੈਂਡ**

➢ ਇਸ ਵਾਰ ਦਾ ਤਰਕਸ਼ੀਲ ਅੰਕ ਹਰੇਕ ਅੰਕ ਦੀ ਤਰ੍ਹਾਂ ਕਾਬਿਲ-ਏ-ਤਾਰੀਫ਼ ਸੀ। ਪਰੂਫ਼ ਰੀਡਿੰਗ ਤੇ ਡਿਜ਼ਾਈਨਿੰਗ 'ਚ ਆਇਆ ਨਿਖ਼ਾਰ ਸਰਾਹੁਣਯੋਗ ਹੈ। ਅਦਾਰਾ ਨਵੀਆਂ ਪੁਲਾਂਘਾਂ ਲਈ ਵਧਾਈ ਦਾ ਪਾਤਰ ਹੈ। ਵਿਦਿਆਰਥੀਆਂ ਦੇ ਕਾਲਮ ਲਈ ਕੋਈ ਹੁੰਗਾਰਾ ਨਾ ਮਿਲਣ ਤੇ ਅਫ਼ਸੋਸ ਹੈ।

**ਚਰਨਜੀਤ ਚੰਨੀ, ਰੱਤਾ ਖੇੜ੍ਹ (ਫਿਰੋਜ਼ਪੁਰ)**

➢ ਨਵੰਬਰ-ਦਸੰਬਰ ਅੰਕ ਦੇ ਟਾਈਟਲ ਦਾ ਮੁੱਖ ਪੰਨਾ ਮੇਰੀ ਮਨੋਕਾਮਨਾ ਪੂਰੀ ਕਰਦਾ ਸੀ। ਹਰੇਕ ਅੰਕ 'ਚ ਕੁਝ ਨਾ ਕੁਝ ਨਵਾਂਪਣ ਹੁੰਦਾ ਹੈ। ਭਾਵੇਂ ਕਿ ਇਸ ਅੰਕ ਦੀਆਂ ਸਾਰੀਆਂ ਲਿਖਤਾਂ ਹੀ ਵਧੀਆ ਤੇ ਪ੍ਰੇਰਨਾਦਾਇਕ ਹੁੰਦੀਆਂ ਹਨ ਪ੍ਰੰਤੂ ਸੰਪਾਦਕੀ, ਮੁਲਾਕਾਤਾਂ, ਅੰਤਰ ਪ੍ਰੇਰਨਾ, ਕਾਲੇ ਕਾਨੂੰਨ ਆਦਿ ਆਰਟੀਕਲ ਜ਼ਿਆਦਾ ਪਸੰਦ ਆਏ। ਸੰਪਾਦਕੀ ਦੇ ਵਰਤੇ ਸ਼ਬਦ * 'ਮਾਂਦ' ਅਤੇ ** 'ਕਥਾਰਸਿਸ' ਆਮ ਪ੍ਰਚਲਿਤ ਬੋਲੀ ਤੋਂ ਹਟਵੇਂ ਤੇ ਨਾ ਸਮਝ ਆਉਣ ਵਾਲੇ ਸਨ। ਹਵਾ 'ਚ ਲਿਖੇ ਹਰਫ਼ ਪ੍ਰਭਾਵਸ਼ਾਲੀ ਨਹੀਂ ਲੱਗਾ। ਮੈਗਜ਼ੀਨ 'ਚ ਕੋਈ ਗਲਤੀ ਨਹੀਂ ਲੱਭੀ। ਤਰਕਸ਼ੀਲ ਮੈਗਜ਼ੀਨ ਤੇ ਜਿੰਨਾ ਮਾਣ ਕੀਤਾ ਜਾਵੇ ਓ ਨਾ ਹੀ ਥੋੜ੍ਹਾ ਹੈ। ਸਮੁੱਚਾ ਅਦਾਰਾ ਵਧਾਈ ਦਾ ਪਾਤਰ ਸਦਾ ਹੀ ਰਹੇ। ਇਹ ਮੇਰੀ ਪਹਿਲੀ ਤੇ ਆਖਰੀ ਖਾਹਿਸ਼ ਹੈ।

**ਅਜੀਤ ਪ੍ਰਦੇਸੀ, ਰੋਪੜ**

➢ ਇਹ ਅੰਕ ਸ਼ਲਾਘਾਯੋਗ ਸੀ। ਗੁਰਸ਼ਰਨ ਭਾਅ ਜੀ ਨੂੰ ਸਮਰਪਿਤ ਅੰਕ 'ਚ ਉਨ੍ਹਾਂ ਬਾਰੇ ਪੜ੍ਹ ਕੇ ਲੋਕਾਂ ਲਈ ਜੂਝਣ ਦੀ ਤਾਂਘ ਪੈਦਾ ਹੁੰਦੀ ਹੈ। ਗਿਆਨ ਵਿਗਿਆਨ ਦੀਆਂ ਗੱਲਾਂ, ਹਵਾ 'ਚ ਲਿਖੇ ਹਰਫ਼, ਬਾਲ ਜਗਤ ਨਾਲ ਸਬੰਧਤ ਜਾਣਕਾਰੀ ਸਰਾਹੁਣਯੋਗ ਸੀ। ਮੈਗਜ਼ੀਨ ਦਾ ਮੈਟਰ ਸਾਰੇ ਪਾਠਕਾਂ ਨੂੰ ਜੀਵਨ ਦੀ ਨਵੀਂ ਸੇਧ ਵੱਲ ਲੈ ਕੇ ਜਾਂਦਾ ਹੈ। ਇਸ ਅੰਕ ਵਿਚ ਖ਼ੋਜ ਖਬਰ, ਕਾਲੇ ਕਾਨੂੰਨਾਂ ਬਾਰੇ ਲੇਖ, ਮੈਂ ਤਰਕਸ਼ੀਲ ਕਿਵੇਂ ਬਣਿਆ, ਪੇਸ਼ਕਦਮੀਆਂ ਬਹੁਤ ਹੀ ਵਧੀਆ ਸਨ। ਮੈਗਜ਼ੀਨ ਦੇ ਆਖਰੀ ਪੰਨੇ 'ਤੇ ਦਿੱਤੀਆਂ ਜਾਣ ਵਾਲੀਆਂ ਤਸਵੀਰਾਂ ਦੀ ਸਮੀਖਿਆ ਵੀ ਜੇਕਰ ਹੁੰਦੀ ਤਾਂ ਹੋਰ ਚੰਗਾ ਹੁੰਦਾ। **ਅਰਵਿੰਦਰ ਕੌਰ, ਬਲੌਂਗੀ (ਮੁਹਾਲੀ)**

* ਫਿੱਕਾ ਪੈਣਾ
** ਭਾਵ ਵਿਮੋਚਨ (ਭਾਵਾਂ ਦਾ ਨਿਕਾਸ)




**? ਸੂਰਜ ਤੋਂ ਜੋ ਰੌਸ਼ਨੀ ਆਉਂਦੀ ਹੈ, ਉਹ ਗਰਮੀ ਦਿੰਦੀ ਹੈ ਪਰ ਚੰਦ ਤੋਂ ਆਉਂਦੀ ਰੋਸ਼ਨੀ ਠੰਢੀ ਕਿਉਂ ਹੁੰਦੀ ਹੈ?**

**ਨਿਤੀਸ਼, ਜਲੰਧਰ।**

➢ ਗਰਮੀ ਦੇ ਇੱਕ ਤੋਂ ਦੂਜੇ ਥਾਂ ਜਾਣ ਦੇ ਤਿੰਨ ਤਰੀਕੇ ਹੋ ਸਕਦੇ ਹਨ: ਪਹਿਲਾ, Radiation, ਭਾਵ ਵਿਕੀਰਣ ਦਾ। ਇਸ ਤਰੀਕੇ ਨਾਲ ਗਰਮੀ ਸਿੱਧੇ ਆਪਣੇ ਸੋਮੇ ਤੋਂ ਆਉਂਦੀ ਹੈ। ਦੂਜਾ ਤਰੀਕਾ Conduction ਦਾ ਹੈ। ਜਿਸ ਨਾਲ ਗਰਮੀ ਇੱਕ ਕਣ ਤੋਂ ਦੂਜੇ ਕਣ ਤਕ ਸਫ਼ਰ ਕਰਦੀ ਹੈ। ਜਿਵੇਂ ਅੱਗ ’ਚ ਪਾਇਆ ਸਰੀਆ ਹੱਥ ’ਚ ਫੜਿਆ ਪਾਸਾ ਹੌਲੀ-ਹੌਲੀ ਗਰਮ ਹੁੰਦਾ ਹੈ। ਜਦਕਿ ਅੱਗ ’ਚ ਸਿਰਾ ਜਲਦੀ ਤਪ ਜਾਂਦਾ ਹੈ। ਤੀਜਾ ਤਰੀਕਾ Convection, ਭਾਵ ਸੰਵੈਹਨ ਦਾ ਹੈ। ਇਸ ਪ੍ਰਕਿਰਿਆ ਤਹਿਤ ਕਣ ਗਰਮ ਹੋ ਕੇ ਉੱਪਰ ਉਠਦੇ ਹਨ ਤੇ ਉਹਨਾਂ ਦੀ ਥਾਂ ਉਪਰੋਂ ਠੰਢੇ ਕਣ ਹੇਠਾਂ ਵਲ ਚਲਦੇ ਹਨ। ਇਹ ਚੱਕਰਦਾਰ ਪ੍ਰਕਿਰਿਆ ਉੱਬਲਦੇ ਦੁੱਧ ਜਾਂ ਹਵਾਵਾਂ ’ਚ ਵਾਪਰਦੀ ਹੈ। ਧਰਤੀ ਉਪਰਲੀ ਗਰਮੀ ਪਿਛਲੀਆਂ ਦੋਨਾਂ ਪ੍ਰਕਿਰਿਆਵਾਂ ਰਾਹੀਂ ਸੰਚਾਲਿਤ ਹੁੰਦੀ ਹੈ। ਸੂਰਜ ਦੀ ਗਰਮੀ ਸਿਰਫ਼ Radiation ਰਾਹੀਂ ਧਰਤੀ ਉਪਰ ਪਹੁੰਚਦੀ ਹੈ। ਇਸ ਨੂੰ Shortware radiation ਕਹਿੰਦੇ ਹਨ। ਜਦੋਂ ਇਹ ਧਰਤੀ ਨਾਲ ਟਕਰਾਉਂਦੀ ਹੈ ਤਾਂ ਇਹ ਪ੍ਰਤੀਬਿੰਬਤ ਹੋ ਕੇ Longware radiation ’ਚ ਬਦਲ ਜਾਂਦੀ ਹੈ। ਜੋ ਅਸਲ ਵਿੱਚ ਵਾਤਾਵਰਨ (Atmosphere) ਨੂੰ ਗਰਮ ਕਰਦੀ ਹੈ। ਸੂਰਜ ਤੋਂ ਆਉਂਦੀ ਗਰਮੀ ਨਾਲ Atmosphere ਗਰਮ ਨਹੀਂ ਹੁੰਦਾ, ਸਗੋਂ ਧਰਤੀ ਤੋਂ ਪ੍ਰਤੀਬਿੰਬਤ ਹੋ ਕੇ ਮੁੜਦੀਆਂ Longware radiation ਇਸ ਨੂੰ ਗਰਮ ਕਰਦੀਆਂ ਹਨ। ਜਿਸ ਨੂੰ Insolation ਕਹਿੰਦੇ ਹਨ। ਇਸ ਲਈ ਧਰਤੀ ਦੇ ਨੇੜੇ ਗਰਮੀ ਹੁੰਦੀ ਹੈ, ਪਰ ਜਿਵੇਂ ਜਿਵੇਂ ਅਸੀਂ ਉਪਰ ਜਾਂਦੇ ਹਾਂ, ਗਰਮੀ ਘਟਦੀ ਜਾਂਦੀ ਹੈ। ਸਾਧਾਰਣ ਨਜ਼ਰ ਨਾਲ ਦੇਖਿਆਂ, ਹੋਣਾ ਉਲਟ ਚਾਹੀਦਾ ਹੈ। ਕਿਉਂਕਿ ਜਿਵੇਂ-ਜਿਵੇਂ ਅਸੀਂ ਉਪਰ ਜਾਂਦੇ ਹਾਂ, ਜਿਵੇਂ ਪਹਾੜਾਂ ਆਦਿ ’ਤੇ, ਗਰਮੀ ਘਟਦੀ ਜਾਂਦੀ ਹੈ, ਜਦੋਂ ਕਿ ਸੂਰਜ ਵਲ ਨੇੜਤਾ ਵਧਦੀ ਜਾਂਦੀ ਹੈ ਅਤੇ ਇਸ ਹਿਸਾਬ ਨਾਲ ਉਪ ਵੱਲ ਜਾਂਦਿਆਂ ਗਰਮੀ ਵਧਣੀ ਚਾਹੀਦੀ ਹੈ। ਇਹ ਵਰਤਾਰਾ ਧਰਤੀ ਤੋਂ 10-12ਕਿਲੋਮੀਟਰ ਤੱਕ ਵਾਪਰਦਾ ਹੈ। ਜਿਸ ਲਈ Atmosphere ਹੋਣਾ ਜ਼ਰੂਰੀ ਹੈ। ਜੋ ਗਰਮੀ ਦਾ ਵਾਹਕ ਬਣਦਾ ਹੈ। ਜੇ ਅਸੀਂ ਉਪਰ ਵੱਲ ਜਾਈਏ ਤਾਂ 1000 ਮੀਟਰ ਉੱਪਰ ਜਾਣ ’ਤੇ ਇੱਕ ਸੈਂਟੀਗਰੇਡ ਡਿਗਰੀ ਗਰਮੀ ਘਟਦੀ ਜਾਂਦੀ ਹੈ। ਧਰਤੀ ਦੀ ਇਸ ਪਰਤ ਨੂੰ Toposphere ਵਜੋਂ ਜਾਣਿਆ ਜਾਂਦਾ ਹੈ। ਇਸੇ ਵਿੱਚ ਮੀਂਹ, ਹਨੇਰੀਆਂ ਅਤੇ ਬੱਦਲ ਬਣਦੇ ਹਨ। ਗਰਮੀ ਦੇ ਘਟਣ ਦੇ ਇਸ ਵਰਤਾਰੇ ਨੂੰ Normal lapse ਦਰ ਕਹਿੰਦੇ ਹਨ। ਜੋ ਕਿਸੇ ਵੀ ਗ੍ਰਹਿ (ਧਰਤੀ ਜਾਂ ਉਪ ਗ੍ਰਹਿ ਚੰਦ) ਦੀ ਗਰਮੀ ਨੂੰ ਬਾਹਰ ਘੱਲਣ ਦੀ ਸਮਰੱਥਾ ਸਿਰਫ਼ 10-12 ਕਿਲੋਮੀਟਰ ਹੈ। ਉਹ ਵੀ ਜੇ ਉੱਥੇ Atmosphere ਹੈ। ਇਸ ਹਿਸਾਬ ਨਾਲ ਦੇਖੀਏ ਤਾਂ ਚੰਦ ਉੱਪਰ ਧਰਤੀ ਵਰਗਾ ਕੋਈ Atmosphere ਨਹੀਂ ਹੈ। ਸੂਰਜ ਦੀ ਰੌਸ਼ਨੀ ਚੰਦ ਉੱਪਰ ਉਸ ਤਰ੍ਹਾਂ ਪਰਤੌਂ (Reflect) ਨਹੀਂ ਕਰਦੀ ਜਿਵੇਂ ਧਰਤੀ ਉਪਰ। ਇਸ ਲਈ ਚੰਦ ਤੋਂ ਚਲਦੀ ਗਰਮੀ ਵੀ ਕੁਝ ਫਾਸਲੇ ਤਕ ਹੀ ਹੋ ਸਕਦੀ ਹੈ। ਜੋ ਧਰਤੀ ਤਕ ਨਹੀਂ ਪਹੁੰਚੇਗੀ। ਇਸ ਲਈ ਚੰਦ ਤੋਂ ਆਈ ਰੌਸ਼ਨੀ ਸਾਨੂੰ ਠੰਢੀ ਲਗਦੀ ਹੈ। ਜੇ ਇਸ ਵਰਤਾਰੇ ਨੂੰ ਚੰਦ ਤੋਂ ਦੇਖੀਏ ਤਾਂ ਪਤਾ ਲੱਗੇਗਾ ਕਿ ਚੰਦ ’ਤੇ ਬੈਠਿਆਂ ਧਰਤੀ ਵੀ ਚੰਦ ਵਾਂਗ ਚਮਕਦੀ ਹੈ ਅਤੇ ਠੰਢੀ ਰੋਸ਼ਨੀ ਦਿੰਦੀ ਹੈ। ਇਸ ਲਈ ਗਰਮੀ ਦਾ ਤੁਅੱਲਕ ਸੂਰਜ ਨਾਲ ਨਹੀਂ ਜਿਸ ਦੀਆਂ S.W.R- Atmosphere ਨੂੰ ਗਰਮ ਨਹੀਂ ਕਰਦੀਆਂ। ਸਗੋਂ ਕਿਸੇ ਗ੍ਰਹਿ-ਉਪਗ੍ਰਹਿ ਦੇ ਉਪਰਲੇ Atmosphere ’ਤੇ ਉਸ ਵਿੱਚ ਹੁੰਦੇ ਪਰਤੌਂ ਨਾਲ ਹੈ। ਜੋ ਸੂਰਜ ਦੀ S.W.R ਨੂੰ L.W.R ’ਚ ਬਦਲ ਦਿੰਦੇ ਹਨ ਤੇ ਗਰਮੀ ਪੈਦਾ ਕਰਦੇ ਹਨ।

**? ਅਕਸਰ ਇਹ ਕਿਹਾ ਜਾਂਦਾ ਹੈ ਕਿ ਮੋਰ ਦੇ ਖੰਭਾਂ ਦਾ ਚੌਰ ਇਸ ਲਈ ਬਣਾਇਆ ਜਾਂਦਾ ਹੈ ਕਿਉਂਕਿ ਉਹ ਇੱਕ ਪਵਿੱਤਰ ਪੰਛੀ ਹੈ ਜੋ ਮੋਰਨੀ ਨਾਲ ਸਹਿਵਾਸ ਨਹੀਂ ਕਰਦਾ, ਸਗੋਂ ਮੋਰਨੀ ਉਸ ਦੇ ਹੰਝੂ ਚੁਗ ਕੇ ਗਰਭ ਧਾਰਨ ਕਰਦੀ ਹੈ। ਅਸਲੀਅਤ ਕੀ ਹੈ?**

**ਰਾਜਿੰਦਰ ਜੰਡਿਆਲੀ**

➢ ਪ੍ਰਜਣਨ ਅਤੇ ਜੀਵਾਂ ਦੀ ਪੈਦਾਇਸ਼ ਬਾਰੇ ਗੈਰ-ਵਿਗਿਆਨਕ ਮਿੱਥਾਂ ਦੀਆਂ ਕਈ ਕਹਾਣੀਆਂ ਪ੍ਰਚਲਿਤ ਹਨ। ਵਿਸ਼ੇਸ਼ ਤੌਰ ’ਤੇ ਧਾਰਮਿਕ ਸਾਹਿਤ ਵਿੱਚ ਇਸ ਦੇ ਹਵਾਲੇ ਅਕਸਰ ਮਿਲਦੇ ਹਨ। ਜਿਸ ਵਿੱਚ ਇਹ ਦਿਖਾਇਆ ਜਾਂਦਾ ਹੈ ਕਿ ਫਲਾਣੇ ਰਿਸ਼ੀ ਦੀ ਨਜ਼ਰ ਕਿਸੇ ਅਪਸਰਾ ’ਤੇ ਪਈ ਤਾਂ ਉਸ ਨੇ ਗਰਭ ਧਾਰਨ ਕਰ ਲਿਆ ਜਾਂ ਫਲਾਣੀ ਔਰਤ ਨੇ ਆਪਣੇ ਅੰਗਾਂ ਤੋਂ ਮਲ ਕੇ ਲਾਹੀ ਮੈਲ ਤੋਂ ਬੱਚੇ ਨੂੰ ਜੀਵਨ ਦੇ ਦਿੱਤਾ, ਵਗੈਰਾ-ਵਗੈਰਾ। ਘਾਹ-ਫੂਸ ਨੂੰ ਜੋੜ ਕੇ ਬੱਚਾ ਬਣਾਉਣ

ਦੀਆਂ ਵੀ ਕਈ ਕਥਾਵਾਂ ਹਨ। ਲਿੰਗ ਸਬੰਧਾਂ ਦੀ ਕੁਦਰਤੀ ਪ੍ਰਕਿਰਿਆ ਪ੍ਰਤੀ ਪਾਈ ਜਾਂਦੀ ਹਿਕਾਰਤ ਤੇ ਪਾਪ ਦੀ ਭਾਵਨਾ ਕਰਕੇ, ਬ੍ਰਹਮਚਾਰੀ ਹੋਣ ਨੂੰ ਵਡਿਆਇਆ ਜਾਂਦਾ ਹੈ ਅਤੇ ਇੰਨ੍ਹਾਂ ਸਬੰਧਾਂ ਤੋਂ ਰਹਿਤ ਪ੍ਰਾਣੀ ਜਾਂ ਜੀਵ ਨੂੰ ਕਥਿਤ ਪਵਿੱਤਰਤਾ ਦਾ ਦਰਜਾ ਦਿੱਤਾ ਜਾਂਦਾ ਹੈ। ਅਜਿਹੀਆਂ ਸਭਿਆਚਾਰਕ ਰੂੜੀਆਂ ਹੇਠ ਪਲੇ ਤੇ ਵੱਡੇ ਹੋਏ ਮਨੁੱਖ ਹੀ ਇਸ ਤਰ੍ਹਾਂ ਦੀ ਝੂਠੀ ਅਤੇ ਗੈਰਕੁਦਰਤੀ 'ਪਵਿੱਤਰਤਾ' ਦੇ ਪ੍ਰਸ਼ੰਤਕ ਹੋ ਨਿੱਬੜਦੇ ਹਨ। ਬੇਸ਼ੱਕ ਤੱਥ ਦੇ ਤੌਰ 'ਤੇ ਮੋਰ-ਮੋਰਨੀ ਦੇ ਲਿੰਗ ਸਬੰਧਾਂ ਬਾਰੇ ਬਣੀ ਹੋਈ ਇਹ ਧਾਰਨਾ ਵੀ, ਨਿਰਾਧਾਰ ਅਤੇ ਝੂਠੀ ਹੈ। ਇਸ ਬਾਰੇ ਨਿਮਨਲਿਖਤ ਸੁਆਲ ਪੁੱਛਣੇ ਬਣਦੇ ਹਨ:

ੳ) ਕੀ ਮੋਰ ਦੇ ਹੰਝੂਆਂ ਵਿੱਚ ਵੀਰਜ ਜਾਂ ਸ਼ੁਕਰਾਣੂੰ ਵਰਗਾ ਕੁਝ ਹੁੰਦਾ ਹੈ?

ਅ) ਕੀ ਵੀਰਜ ਜਾਂ ਸ਼ੁਕਰਾਣੂੰਆਂ ਨੂੰ ਪੈਦਾ ਕਰਨ ਵਾਲੇ ਅੰਗਾਂ ਦਾ ਅੱਖਾਂ ਨਾਲ ਕੋਈ ਸਬੰਧ ਹੈ?

ੲ) ਕੀ ਮੂੰਹ ਥਾਣੀਂ ਗਏ ਹੰਝੂ ਜਾਂ ਕਥਿਤ ਵੀਰਜ ਮੋਰਨੀ ਦੀ ਕੁੱਖ ਤੱਕ ਮਿਹਦੇ ਰਾਹੀਂ ਪਹੁੰਚ ਸਕਦੇ ਹਨ?

ਸ) ਕੀ ਮੋਰਨੀ ਦੁਆਰਾ ਹੰਝੂ ਚੁਗ ਕੇ ਗਰਭਧਾਰਨ ਕਰਨ ਦਾ ਕੋਈ ਵੇਰਵਾ ਜੀਵ-ਵਿਗਿਆਨ 'ਚ ਮਿਲਦਾ ਹੈ?

ਨਾ ਹੀ ਵੀਰਜ ਵਰਗਾ ਕੋਈ ਪਦਾਰਥ ਮੋਰ ਦੀਆਂ ਅੱਖਾਂ 'ਚੋਂ ਨਿਕਲਦਾ ਹੈ ਅਤੇ ਨਾ ਹੀ ਮੋਰਨੀ ਉਸ ਦਾ ਚੋਗ ਚੁਗਦੀ ਹੈ। ਮੋਰ ਅਤੇ ਮੋਰਨੀ ਦੇ ਲਿੰਗ ਸਬੰਧ ਬਾਕੀ ਪੰਛੀਆਂ ਵਾਂਗ ਹੀ ਹੁੰਦੇ ਹਨ। ਸਰੀਰ ਵਿਗਿਆਨ ਦੀ ਥੋੜੀ ਜਿਹੀ ਜਾਣਕਾਰੀ ਰੱਖਣ ਵਾਲਾ ਵਿਅਕਤੀ ਵੀ ਸੌਖਿਆਂ ਹੀ ਸਮਝ ਸਕਦਾ ਹੈ ਕਿ ਮੂੰਹ ਜਾਂ ਚੁੰਝ ਥਾਣੀਂ ਅੰਦਰ ਗਈ ਵਸਤੂ, ਮਿਹਦੇ ਅਤੇ ਅੰਤੜੀਆਂ ਵਿੱਚੋਂ ਹੋ ਕੇ ਮਲ-ਮੂਤਰ ਬਣ ਕੇ ਸਰੀਰ ਤੋਂ ਬਾਹਰ ਨਿਕਲ ਜਾਂਦੀ ਹੈ ਅਤੇ ਉਹ ਕੁੱਖ ਤੱਕ ਕਿਵੇਂ ਵੀ ਨਹੀਂ ਪਹੁੰਚ ਸਕਦੀ। ਫਿਰ ਮੋਰਨੀ ਦੁਆਰਾ ਮੋਰ ਦੇ ਹੰਝੂਆਂ ਦੇ ਸੇਵਨ ਕਰਨ ਬਾਅਦ ਗਰਭ ਧਾਰਨ ਕਰਨਾ ਬੜਾ ਹਾਸੋਹੀਣੀ ਅਤੇ ਅਲੋਕਾਰੀ ਗੱਲ ਲੱਗਦੀ ਹੈ। ਧਾਰਮਿਕ ਬਿਰਤੀ ਜਾਂ ਪ੍ਰਭਾਵ ਹੇਠ ਪਲਣ ਵਾਲੇ ਵਿਅਕਤੀ, ਜਿੰਨ੍ਹੀਆਂ ਮਰਜੀ ਜਮਾਤਾਂ ਪੜ੍ਹ ਲੈਣ, ਉਹ ਇਸ ਤਰ੍ਹਾਂ ਦੀਆਂ ਗੈਰ-ਵਿਗਿਆਨਕ ਅਤੇ ਅਲੌਕਾਰੀ ਗੱਲਾਂ 'ਚ ਸੌਖਿਆਂ ਹੀ ਵਿਸ਼ਵਾਸ ਕਰ ਲੈਂਦੇ ਹਨ। ਕਿਸੇ ਵਰਤਾਰੇ ਬਾਰੇ ਜਾਨਣਾ, ਸਮਝਣਾ ਜਾਂ ਖੋਜ ਕਰਨੀ ਔਖਾ ਲਗਦਾ ਹੈ, ਪਰ ਸੁਣੀ ਸੁਣਾਈ ਗੱਲ, ਮਿੱਥ ਜਾਂ ਅਫਵਾਹ 'ਚ ਯਕੀਨ ਕਰਨਾ ਸੌਖਾ ਲਗਦਾ ਹੈ। ਤਰਕਸ਼ੀਲ ਸੁਸਾਇਟੀ, ਇਸ ਸੌਖ ਨੂੰ ਅਪਨਾਉਣ ਦੀ ਥਾਂ, ਖੋਜ ਦੇ ਔਖੇ ਰਾਹ ਦੀ ਰਾਹੀ ਹੈ। ਜਿੱਥੋਂ ਤੱਕ ਮੋਰ ਦੇ ਖੰਭਾਂ ਦੇ ਚੌਰ ਬਣਾਉਣ ਦੀ ਗੱਲ ਹੈ, ਇਸ ਦਾ ਆਪਣਾ ਇਤਿਹਾਸਕ ਪਿਛੋਕੜ ਹੈ। ਹੁਣ ਵਾਂਗ, ਜਦੋਂ ਕਿ ਚੌਰ ਸੈਨਥੈਟਿਕ ਵਾਲਾਂ ਦੇ ਮਿਲਣ ਲੱਗ ਪਏ ਹਨ, ਪਹਿਲਾਂ ਇਸ ਤਰ੍ਹਾਂ ਦੀ ਸਮੱਗਰੀ ਨਹੀਂ ਸੀ ਮਿਲਦੀ। ਮੋਰ ਦਾ ਖੰਭ, ਆਪਣੀ ਲੰਬਾਈ, ਰੰਗ ਅਤੇ ਸੁਹੱਪਣ ਕਰਕੇ ਵਿਸ਼ੇਸ਼ ਖਿੱਚ ਦਾ ਕੇਂਦਰ ਰਿਹਾ ਹੈ। ਕ੍ਰਿਸ਼ਨ 'ਭਗਵਾਨ' ਵਾਲਾਂ 'ਚ ਮੋਰ ਦੇ ਖੰਭ ਟੰਗਦੇ ਸਨ। ਫਿਰ ਇਹ ਪ੍ਰੰਪਰਾ ਰਾਜਿਆਂ ਤੱਕ ਜਾਰੀ ਰਹੀ। ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਆਪਣੇ ਸਿੰਘਾਸਨ ਨੂੰ ਮੋਰ ਦੀ ਸ਼ਕਲ ਵਿੱਚ ਬਣਵਾਇਆ ਤੇ ਉਸ ਦਾ ਨਾਂ ਤਖ਼ਤੇ ਤਾਊਸ ਰੱਖਿਆ। ਇਸ ਰਵਾਇਤ ਨੇ ਹੀ ਮੋਰ ਦੇ ਖੰਭ ਨੂੰ ਪਵਿੱਤਰਤਾ ਤੇ ਆਭਾ ਬਖਸ਼ੀ ਹੋਈ ਹੈ। ਉਂਜ ਮੋਰ ਅਤੇ ਕੁੱਕੜ ਦੇ ਖੰਭਾਂ ਵਿੱਚ ਕੋਈ ਫਰਕ ਨਹੀਂ ਹੈ। ਉਨ੍ਹਾਂ ਵਿਦਿਆਰਥੀਆਂ ਨਾਲ ਹਮਦਰਦੀ ਹੀ ਕੀਤੀ ਜਾ ਸਕਦੀ ਹੈ, ਜੋ ਅਜਿਹੇ ਅਧਿਆਪਕਾਂ ਕੋਲੋਂ ਪੜ੍ਹਨ ਲਈ ਮਜਬੂਰ ਹੁੰਦੇ ਹਨ। ਕਾਸ਼! ਸਾਡਾ ਅਧਿਆਪਕ ਵਰਗ ਕੀ, ਕਿਉਂ ਤੇ ਕਿਵੇਂ ਦੇ ਦੇ ਸਿਧਾਂਤ ਨੂੰ ਅਪਣਾਵੇ।

**? ਪੱਖੇ ਦਾ ਰੈਗੂਲੇਟਰ ਕਿਵੇਂ ਕੰਮ ਕਰਦਾ ਹੈ।**

ਪਹਿਲਾਂ ਪਹਿਲ ਪੱਖਿਆਂ ਦੀ ਸਪੀਡ ਕੰਟਰੋਲ ਕਰਨ ਲਈ ਜਿਹੜੇ ਰੈਗੂਲੇਟਰ ਵਰਤੇ ਜਾਂਦੇ ਸਨ ਉਹ ਪ੍ਰਤੀਰੋਧਕ (Resistance) ਅਧਾਰਿਤ ਬਣੇ ਹੁੰਦੇ ਸਨ ਜਿਨ੍ਹਾਂ ਵਿੱਚ ਹੀਟਰ ਵਾਲੇ ਫਿਲਾਮੈਂਟ ਵਰਗੀ ਪਰ ਪਤਲੀ ਤਾਰ ਪ੍ਰਤੀਰੋਧਕ (Resistance) ਦੇ ਤੌਰ ਤੇ ਵਰਤੀ ਜਾਂਦੀ ਸੀ। ਅਜਿਹੇ ਰੈਗੂਲੇਟਰਾਂ ਵਿਚਲੀ ਪ੍ਰਤੀਰੋਧਕ ਤਾਰ ਪੱਖੇ ਦੀ ਰਫਤਾਰ ਘੱਟ ਕਰਨ ਲਈ ਕਰੰਟ ਨੂੰ ਅੱਗੇ ਲੰਘਣ ਤੋਂ ਰੋਕਦੀ ਸੀ ਜਿਸ ਨਾਲ ਪੱਖੇ ਦੀ ਗਤੀ ਤਾਂ ਜਰੂਰ ਘੱਟ ਹੋ ਜਾਂਦੀ ਸੀ ਪਰ ਨਾਲ ਹੀ ਇਹ ਪ੍ਰਤੀਰੋਧਕ ਤਾਰ ਗਰਮ ਵੀ ਹੋਣ ਲੱਗ ਜਾਂਦੀ ਸੀ। ਇਸ ਤਰ੍ਹਾਂ ਬਿਜਲਈ ਊਰਜਾ ਦਾ ਨੁਕਸਾਨ ਵਧ ਜਾਂਦਾ ਸੀ। ਅੱਜ ਕੱਲ ਪੱਖਿਆਂ ਦੀ ਸਪੀਡ ਕੰਟਰੋਲ ਕਰਨ ਲਈ ਇਲੈਕਟ੍ਰਾਨਿਕ ਕਿਸਮ ਦੇ ਰੈਗੂਲੇਟਰਾਂ ਦੀ ਵਰਤੋਂ ਕੀਤੀ ਜਾਂਦੀ ਹੈ ਜਿਹੜੇ ਸਿਲੀਕਾਨ ਨਿਰਮਿਤ ਹੁੰਦੇ ਹਨ। ਅਜਿਹੇ ਰੈਗੂਲੇਟਰ ਭਾਰ ਵਿਚ ਹਲਕੇ ਤੇ ਘੱਟ ਥਾਂ ਘੇਰਨ ਵਾਲੇ ਹੁੰਦੇ ਹਨ। ਵੱਧ ਕਾਰਜ ਕੁਸ਼ਲਤਾ ਵਾਲੇ ਅਜਿਹੇ ਰੈਗੂਲੇਟਰ ਗਰਮ ਵੀ ਨਹੀਂ ਹੁੰਦੇ ਜਿਸ ਕਾਰਨ ਬਿਜਲਈ ਊਰਜਾ ਦਾ ਨੁਕਸਾਨ ਨਾਂਹ ਦੇ ਬਰਾਬਰ ਹੁੰਦਾ ਹੈ। ਅਜਿਹੇ ਰੈਗੂਲੇਟਰਾਂ ਵਿੱਚ ਡਾਇਕ (Diacs), ਟ੍ਰਾਇਕ (Triacs) ਤੇ ਪੋਟੈਂਸ਼ੋਮੀਟ੍ਰਿਕ ਪ੍ਰਤੀਰੋਧਕ (Potentiometric Resistane) ਦੀ ਵਰਤੋਂ ਕੀਤੀ ਜਾਂਦੀ ਹੈ। ਹੁਣ ਚੰਗੀ ਕਾਰਜ ਕੁਸ਼ਲਤਾ ਵਾਲੇ ਕਪੈਸਟਰ ਪ੍ਰਤੀਰੋਧਕ ਨਿਰਮਤ(Capacitor Resistance Based) ਰੈਗੂਲਟਰ ਹਰਮਨ ਪਿਆਰੇ ਹੋ ਰਹੇ ਹਨ। ❑❑

**ਬੂਟਾ ਸਿੰਘ ਵਾਕਫ਼, 98726-24461**

## ਸੌਣ ਲਈ ਜ਼ੀਨ ਜ਼ਿੰਮੇਵਾਰ !

**ਜੇ**ਕਰ ਤੁਸੀਂ ਬਿਸਤਰੇ ਵਿੱਚ ਸੁਸਤਾਉਦਾ ਪਸੰਦ ਕਰਦੇ ਹੋ ਤਾਂ ਤੁਹਾਡੇ ਕੋਲ ਇਹ ਮਹਿਜ਼ ਇੱਕ ਬਹਾਨਾ ਹੈ। ਖੋਜੀਆਂ ਦਾ ਕਹਿਣਾ ਹੈ ਕਿ ਇਸ ਦਾ ਇੱਕ ਕਾਰਣ ਤੁਹਾਡਾ ਜੀਨ ਹੋ ਸਕਦਾ ਹੈ, ਯੂਰਪ ਵਿੱਚ 10 ਹਜ਼ਾਰ ਤੋਂ ਜ਼ਿਆਦਾ ਲੋਕਾਂ ਤੇ ਕੀਤੇ ਗਏ ਤਜਰਬੇ 'ਚ ਇਹ ਖੋਜੀਆਂ ਨੇ ਇਹ ਪਾਇਆ ਕਿ ਜਿਨ੍ਹਾਂ ਵਿੱਚ ਏ.ਬੀ.ਸੀ.ਸੀ.9 ਜੀਨ ਹੁੰਦਾ ਹੈ, ਉਹ ਹੋਰਨਾਂ ਲੋਕਾਂ ਦੇ ਮੁਕਾਬਲੇ 30 ਮਿੰਟ ਜ਼ਿਆਦਾ ਨੀਂਦ ਲੈਂਦੇ ਹਨ।

'ਮੋਲੀਕਿਊਲਰ ਸਾਈਕੈਟਰੀ' ਵਿੱਚ ਪ੍ਰਕਾਸ਼ਤ ਖੋਜ ਵਿੱਚ ਦੱਸਿਆ ਗਿਆ ਹੈ ਕਿ ਹਰੇਕ 5 'ਚੋਂ ਇੱਕ ਯੂਰਪੀਨ ਵਿੱਚ ਇਹ ਜੀਨ ਹੁੰਦਾ ਹੈ। ਖੋਜੀਆਂ ਦਾ ਮੰਨਣਾ ਹੈ ਕਿ ਇਹ ਖੋਜ ਸੌਣ ਦੇ ਸੁਭਾਅ ਨੂੰ ਸਪੱਸ਼ਟ ਕਰ ਸਕਦੀ ਹੈ। 10 ਹਜ਼ਾਰ ਤੋਂ ਵੱਧ ਲੋਕਾਂ ਨੇ ਇਸ ਖ਼ੋਜ ਵਿੱਚ ਹਿੱਸਾ ਲੈਂਦੇ ਹੋਏ ਦੱਸਿਆ ਕਿ ਉਹ ਕਿੰਨੇ ਘੰਟੇ ਸੌਂਦੇ ਹਨ। ਉਨ੍ਹਾਂ ਨੇ ਆਪਣੇ ਡੀ.ਐੱਨ.ਏ. ਦੇ ਨਮੂਨੇ ਵੀ ਦਿੱਤੇ। ਖ਼ੋਜ ਅਨੁਸਾਰ ਸਾਰੇ ਮਨੁੱਖਾਂ ਨੂੰ ਨੀਂਦ ਦੀ ਵੱਖ-ਵੱਖ ਜਰੂਰਤ ਹੁੰਦੀ ਹੈ। ਜਿਵੇਂ ਮਾਰਗਰੇਟ ਥੈਚਰ ਕੇਵਲ 4 ਘੰਟੇ ਸੌਂਦੀ ਸੀ ਜਦਕਿ ਮਹਾਨ ਵਿਗਿਆਨੀ ਅਲਬਰਟ ਆਈਨਸਟਾਈਨ 11 ਘੰਟੇ ਸੌਂਦੇ ਸਨ। ਇਸ ਅਧਿਐਨ ਵਿੱਚ ਕਰੋਏਸ਼ੀਆ, ਨੀਦਰਲੈਂਡ, ਇਟਲੀ, ਇਸਟੋਨੀਆ ਤੇ ਜਰਮਨੀ ਦੇ ਲੋਕਾਂ ਨੇ ਭਾਗ ਲਿਆ।

ਜਦ ਉਨ੍ਹਾਂ ਨੂੰ ਸੌਣ ਦੇ ਤਰੀਕਿਆਂ ਬਾਰੇ ਛੁੱਟੀਆਂ ਵਾਲੇ ਦਿਨ ਵਿੱਚ ਪੁੱਛਿਆ ਗਿਆ ਤਾਂ ਉਨ੍ਹਾਂ ਦਾ ਕਹਿਣਾ ਸੀ ਕਿ ਜੇਕਰ ਅਗਲੇ ਦਿਨ ਸਵੇਰੇ ਜਲਦੀ ਨਾ ਉੱਠਣਾ ਹੋਵੇ, ਨੀਂਦ ਦੀਆਂ ਗੋਲੀਆਂ ਨਾ ਲੈਣੀਆਂ ਹੋਣ, ਕੰਮ ਤੇ ਨਾ ਜਾਣਾ ਹੋਵੇ ਤਾਂ ਇਹ ਵੇਖਿਆ ਗਿਆ ਕਿ ਏ.ਬੀ.ਸੀ.ਸੀ.9 ਜੀਨ ਵਾਲੇ ਲੋਕ ਆਮ ਲੋਕਾਂ ਨਾਲੋਂ 3 ਘੰਟੇ ਘੱਟ ਸੌਂਦੇ ਹਨ। ਇਹ ਜੀਨ ਸਰੀਰ ਦੀਆਂ ਕੋਸ਼ਿਕਾਵਾਂ ਨੂੰ ਊਰਜਾ ਨੂੰ ਜਾਨਣ ਕਰਨ ਦਾ ਕੰਮ ਕਰਦੇ ਹਨ। ਖੋਜੀਆਂ ਦਾ ਕਹਿਣਾ ਹੈ ਕਿ ਇਸ ਨਾਲ ਸੌਣ ਦੇ ਅਧਿਐਨ ਦੀ ਨਵੀਂ ਖ਼ੋਜ ਦਾ ਰਾਹ ਸਾਫ਼ ਹੋ ਗਿਆ ਹੈ। ਅਡੈਂਬਰਾ ਯੂਨੀਵਰਸਿਟੀ ਦੇ ਡਾ. ਜਿਮ ਵਿਲਸਨ ਦਾ ਕਹਿਣਾ ਹੈ ਕਿ ਇਨਸਾਨ ਆਪਣੀ ਜ਼ਿੰਦਗੀ ਵਿੱਚ ਲਗਭਗ 1 ਤਿਹਾਈ ਹਿੱਸਾ ਸੌਂਦੇ ਹਨ। ਘੱਟ ਜਾਂ ਜ਼ਿਆਦਾ ਸੌਣਾ ਖਾਨਦਾਨ ਤੇ ਨਿਰਭਰ ਕਰਦਾ ਹੈ। ਹਾਲਾਂਕਿ ਥਾਂ ਤੇ ਮੌਸਮ ਦਾ ਵੀ ਇਸ ਤੇ ਅਸਰ ਪੈਂਦਾ ਹੈ ਕਿ ਤੁਹਾਨੂੰ ਸੌਣ ਦੀ ਕਿੰਨੀ ਜਰੂਰਤ ਹੈ।

> *'ਮਾਰਗਰੇਟ ਥੈਚਰ ਕੇਵਲ 4 ਘੰਟੇ ਸੌਂਦੀ ਸੀ ਜਦਕਿ ਮਹਾਨ ਵਿਗਿਆਨੀ ਅਲਬਰਟ ਆਈਨਸਟਾਈਨ 11 ਘੰਟੇ ਸੌਂਦੇ ਸਨ।'*

## ਕੈਂਸਰ ਤੋਂ ਬਚਣ ਲਈ ਜੀਵਨ ਸ਼ੈਲੀ ਬਦਲਣ ਦੀ ਲੋੜ

ਕੈਂਸਰ ਤੋਂ ਬਚਣ ਲਈ ਆਪਣੀ ਜੀਵਨ ਸ਼ੈਲੀ ਵਿੱਚ ਤਬਦੀਲੀ ਕਰਨ ਦੀ ਲੋੜ ਹੈ।'ਬ੍ਰਿਟਿਸ਼ ਜਰਨਲ ਆਫ਼ ਕੈਂਸਰ' ਵੱਲੋਂ ਛਾਪੀ ਗਈ ਰਿਪੋਰਟ ਵਿੱਚ ਖੋਜੀਆਂ ਨੇ ਕਿਹਾ ਹੈ ਕਿ ਸਿਗਰਟਨੋਸ਼ੀ ਕੈਂਸਰ ਦਾ ਸਭ ਤੋਂ ਵੱਡਾ ਕਾਰਨ ਹੈ। ਇਸ ਨਾਲ ਸਿਰਫ਼ ਫੇਫੜਿਆਂ ਦਾ ਕੈਂਸਰ ਹੀ ਨਹੀਂ ਹੁੰਦਾ, ਸਗੋਂ ਇਸ ਨਾਲ ਬਲੈਡਰ, ਗੁਰਦਿਆਂ, ਸਰਵਾਈਕਲ ਤੇ ਪਾਚਕ ਗ੍ਰੰਥੀ ਵੀ ਪ੍ਰਭਾਵਿਤ ਹੁੰਦੀ ਹੈ।

ਅਧਿਐਨ ਮੁਤਾਬਕ ਸਾਲ 2010 ਵਿੱਚ ਬਰਤਾਨੀਆ ਅੰਦਰ ਕੁਝ ਕੈਂਸਰ ਦੇ ਮਰੀਜਾਂ ਵੱਲੋਂ 34 ਫ਼ੀਸਦੀ ਨੂੰ ਇਹ ਬਿਮਾਰੀ ਸਿਗਰਟਨੋਸ਼ੀ, ਅਸੰਤੁਲਤ ਖੁਰਾਕ, ਮੋਟਾਪੇ ਤੇ ਸ਼ਰਾਬ ਕਾਰਨ ਹੋਈ। ਇਸ ਸਾਲ ਦੇਸ਼ ਵਿੱਚ 10,6845 ਕੈਂਸਰ ਦੇ ਰੋਗੀ ਸਾਹਮਣੇ ਆਏ। ਪੁਰਸ਼ਾਂ ਵਿੱਚ 6.1 ਫ਼ੀਸਦੀ (9600) ਕੈਂਸਰ ਦੇ ਰੋਗੀ ਇਸ ਕਰਕੇ ਸਨ, ਕਿਉਂਕਿ ਇਹ ਫ਼ਲ ਤੇ ਸਬਜੀਆਂ ਨਹੀਂ ਸਨ ਖਾਂਦੇ। 4.9 ਫ਼ੀਸਦੀ (7800) ਨੂੰ ਇਹ ਰੋਗ ਉਹਨਾਂ ਦੇ ਪੇਸ਼ੇ ਵਜੋਂ ਲੱਗਿਆ। 4.9 ਫ਼ੀਸਦ (7300) ਪੁਰਸ਼ ਜਿਹੜੇ ਸ਼ਰਾਬ ਪੀਂਦੇ ਸਨ, ਉਹ ਕੈਂਸਰ ਦੀ ਜਕੜ ਵਿੱਚ ਆਏ। 4.1 ਫ਼ੀਸਦੀ (6500) ਮੋਟਾਪੇ ਕਾਰਨ ਇਸ ਦਾ ਸ਼ਿਕਾਰ ਹੋਏ।

ਔਰਤਾਂ ਵਿਚੋਂ 6.9 ਫ਼ੀਸਦੀ (10800) ਨੂੰ ਮੋਟਾਪੇ, 3.7 ਫ਼ੀਸਦੀ (5800) ਨੂੰ ਇੰਫੈਕਸ਼ਨ, 3.4 ਫ਼ੀਸਦੀ (5300) ਨੂੰ ਸਬਜੀਆਂ ਤੇ ਫ਼ਲਾਂ ਦਾ ਸੇਵਨ ਨਾ ਕਰਨ ਕਰਕੇ ਤੇ 3.3 ਫ਼ੀਸਦੀ (5100) ਨੂੰ ਸ਼ਰਾਬ ਪੀਣ ਕਾਰਣ ਇਹ ਰੋਗ ਲੱਗਿਆ। 



ਖ਼ਬਰ ਹੈ ਕਿ

## ਐੱਸ.ਜੀ.ਪੀ.ਸੀ ਦੀ ਗੱਡੀ 'ਚੋਂ ਫੜੇ ਦੋ ਸ਼ਰਾਬੀ, ਪੁਲਸ ਹਵਾਲੇ

**ਸਟਾਫ਼ ਰਿਪੋਰਟਰ, ਫ਼ਤਹਿਗੜ੍ਹ ਸਾਹਿਬ: 3 ਨਵੰਬਰ**

ਸਰਹਿੰਦ ਵਿਖੇ ਲੋਕਾਂ ਦੀ ਭੀੜ ਨੇ ਨਸ਼ੇ ਦੀ ਹਾਲਤ ਵਿੱਚ ਦੋ ਵਿਅਕਤੀਆਂ ਨੂੰ ਫੜ ਕੇ ਪੁਲਸ ਹਵਾਲੇ ਕਰ ਦਿੱਤਾ। ਅੱਛਰ ਸਿੰਘ ਤੇ ਬਿੰਦਰ ਸਿੰਘ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਦੀ ਗੱਡੀ ਵਿੱਚ ਬੈਠੇ ਹੋਏ ਸਨ।

ਮੌਕੇ 'ਤੇ ਮੌਜੂਦ ਰਣਦੇਵ ਸਿੰਘ ਤੇ ਕੁਲਦੀਪ ਸਿੰਘ ਦੁਭਾਲੀ ਨੇ ਦੱਸਿਆ ਕਿ ਐਸ.ਜੀ.ਪੀ.ਸੀ ਦੀ ਗੱਡੀ ਪਿੰਡ ਖਾਨਪੁਰ ਨੇੜੇ ਤੇਜ਼ ਰਫ਼ਤਾਰ ਨਾਲ ਆ ਰਹੀ ਸੀ। ਉਸ ਤੋਂ ਪ੍ਰੇਸ਼ਾਨ ਹੋ ਕੇ ਉਹਨਾਂ ਆਪਣੀ ਗੱਡੀ ਮਗਰ ਲਾ ਲਈ ਤੇ ਸਰਹਿੰਦ ਬਾਜ਼ਾਰ ਵਿੱਚ ਆ ਕੇ ਘੇਰ ਲਿਆ। ਮੌਕੇ 'ਤੇ ਲੋਕਾਂ ਦੀ ਭੀੜ ਇਕੱਠੀ ਹੋ ਗਈ। ਸ਼ਿਕਾਇਤ ਕਰਤਾ ਨੇ ਦੱਸਿਆ ਕਿ ਇਹ ਗੱਡੀ ਐਸ.ਜੀ.ਪੀ.ਸੀ ਦੀ ਹੈ ਜਿਸ ਵਿੱਚ ਸ਼ਰਾਬ ਦੀਆਂ ਬੋਤਲਾਂ ਵੀ ਪਈਆਂ ਸਨ। ਉਹਨਾਂ ਦੱਸਿਆ ਕਿ ਉਸ ਸਮੇਂ ਗੱਡੀ ਵਿੱਚ ਦੋ ਔਰਤਾਂ ਵੀ ਸਨ ਜਦ ਲੋਕਾਂ ਨੇ ਰੌਲਾ ਪਾਇਆ ਤਾਂ ਉਹ ਹਨੇਰੇ ਵਿੱਚ ਭੱਜ ਗਈਆਂ। ਲੋਕ ਇਹ ਵੇਖ ਕੇ ਭੜਕ ਗਏ। ਸੂਚਨਾ ਮਿਲਣ 'ਤੇ ਸਰਹਿੰਦ ਥਾਣੇ ਦੇ ਏ.ਐੱਸ.ਆਈ ਅਵਤਾਰ ਸਿੰਘ ਪੁਲਸ ਸਮੇਤ ਪਹੁੰਚੇ। ਭੜਕੇ ਲੋਕਾਂ ਨੂੰ ਸ਼ਾਂਤ ਕਰਨ ਲਈ ਪੁਲਸ ਗੱਡੀ ਫੜ ਕੇ ਥਾਣੇ ਲੈ ਗਈ।

ਇਸ ਮਾਮਲੇ ਵਿੱਚ ਸਰਹਿੰਦ ਥਾਣੇ ਦੇ ਮੁਖੀ ਚੰਦ ਸਿੰਘ ਨੇ ਦੱਸਿਆ ਕਿ ਦੋਵੇਂ ਵਿਅਕਤੀਆਂ ਦਾ ਸਿਵਲ ਹਸਪਤਾਲ ਫ਼ਤਿਹਗੜ੍ਹ ਸਾਹਿਬ ਵਿਖੇ ਮੈਡੀਕਲ ਕਰਵਾ ਦਿੱਤਾ ਹੈ। ਰਿਪੋਰਟ ਮੁਤਾਬਿਕ ਕਾਰਵਾਈ ਕੀਤੀ ਜਾਵੇਗੀ। ਦੂਜੇ ਪਾਸੇ ਸਿੱਖ ਜੱਥੇਬੰਦੀਆਂ ਸ਼੍ਰੋਮਣੀ ਅਕਾਲੀ ਦਲ (ਅੰਮ੍ਰਿਤਸਰ) ਤੇ ਪੰਚ ਪ੍ਰਧਾਨੀ ਨੇ ਨਿਖੇਧੀ ਕੀਤੀ ਹੈ।

(ਪੰਜਾਬੀ ਜਾਗਰਣ)

## ਤਾਂਤਰਿਕ ਪੁਲਿਸ ਅੜਿੱਕੇ

**ਲੁਧਿਆਣਾ, 13 ਅਕਤੂਬਰ (ਆਰ.ਪੀ. ਸਿੰਘ):**

ਲੁਧਿਆਣਾ ਵਿਖੇ ਧਿਆਨ ਸਿੰਘ ਕੰਪਲੈਕਸ ਵਿੱਚ ਬਾਬਾ ਆਲਮ ਸ਼ਾਹ ਦੇ ਨਾਮ ਤੋਂ ਆਪਣੀ ਤਾਂਤਰਿਕ ਵਿੱਦਿਆ ਰਾਹੀਂ ਲੋਕਾਂ ਦੇ ਦੁੱਖ-ਕਲੇਸ਼ ਖਤਮ ਕਰਨ ਦੇ ਨਾਂ 'ਤੇ ਠੱਗੀ ਦੀ ਦੁਕਾਨ ਚਲਾ ਰਹੇ ਇਸ ਅਖੌਤੀ ਬਾਬੇ ਦੀ ਠੱਗੀ ਦਾ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਪ੍ਰਦਰਸ਼ਨ ਕੀਤਾ ਗਿਆ ਅਤੇ ਕੇਸ ਪੁਲੀਸ ਚੌਂਕੀ ਬੱਸ ਸਟੈਂਡ ਦੇ ਸਪੁਰਦ ਕਰ ਦਿੱਤਾ ਗਿਆ।

ਇਹ ਬਾਬਾ ਆਪਣੇ ਅਖ਼ਬਾਰੀ ਇਸ਼ਤਿਹਾਰ ਰਾਹੀਂ ਆਪਣੀ ਤਾਂਤਰਿਕ ਵਿੱਦਿਆ ਨਾਲ ਕਾਰੋਬਾਰ, ਵਿਦੇਸ਼ ਯਾਤਰਾ, ਵਸ਼ੀਕਰਨ, ਗ੍ਰਹਿ ਕਲੇਸ਼, ਮੁੱਠਕਰਨੀ ਆਦਿ ਸਬੰਧੀ ਹੱਲ ਕਰਨ ਦੇ ਦਾਅਵੇ ਕਰਦਾ ਸੀ ਜਿਸ ਨੂੰ ਪੜ੍ਹ ਕੇ ਸਵਰਨ ਸਿੰਘ ਪੁੱਤਰ ਗੁਰਨਾਮ ਸਿੰਘ ਵਾਸੀ ਪਿੰਡ ਮਾਹੀ ਵਾਲ ਜਿਲ੍ਹਾ ਮੋਗਾ ਇਸ ਕੋਲੋਂ 21 ਹਜ਼ਾਰ ਰੁਪਏ ਦੀ ਠੱਗੀ ਖਾ ਗਿਆ। ਇਸੇ ਤਰ੍ਹਾਂ ਇੱਕ ਅਖੌਤੀ ਤਾਂਤਰਿਕ ਬਾਬਾ ਜੁਨੇਜਾ ਸ਼ਾਹੀ, ਜਲੰਧਰ ਬਾਈਪਾਸ ਲੁਧਿਆਣਾ ਨੇੜੇ ਆਪਣਾ ਧੰਦਾ ਚਲਾ ਰਿਹਾ ਹੈ। ਜਿਸ ਨੇ ਸਵਰਨ ਸਿੰਘ ਪੁੱਤਰ ਅਮਰ ਸਿੰਘ ਵਾਸੀ ਪਿੰਡ ਭੈਰੋਮੁੰਨਾ ਜਿਲ੍ਹਾ ਲੁਧਿਆਣਾ ਪਾਸੋਂ 27 ਹਜ਼ਾਰ ਰੁਪਏ ਉਹਨਾਂ ਦੀ ਸਮੱਸਿਆ ਹੱਲ ਕਰਨ ਬਦਲੇ ਬਟੋਰ ਲਏ। ਜਦੋਂ ਇਨ੍ਹਾਂ ਉਪਰੋਕਤ ਦੋਵਾਂ ਵਿਅਕਤੀਆਂ ਦਾ ਕੋਈ ਕੰਮ ਨਾ ਹੋਇਆ ਤਾਂ ਇਨ੍ਹਾਂ ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ (ਜੋਨ ਲੁਧਿਆਣਾ) ਨਾਲ ਸੰਪਰਕ ਕੀਤਾ ਗਿਆ। ਇਸ ਮੌਕੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸੁਸਾਇਟੀ ਦੇ ਸੂਬਾ ਮੁੱਖ ਪ੍ਰਬੰਧਕ ਜਸਵੰਤ ਜੀਰਖ ਨੇ ਦੱਸਿਆ ਕਿ ਉਪਰੋਕਤ ਵਿਅਕਤੀਆਂ ਨੇ ਆਪਣੇ ਵੱਲੋਂ ਹਲਫ਼ੀਆ ਬਿਆਨ ਦੇ ਕੇ ਆਪਣੇ ਨਾਲ ਹੋਈ ਠੱਗੀ ਬਾਰੇ ਦੱਸਿਆ ਤਾਂ ਪੁਲੀਸ ਨੇ ਉਪਰੋਕਤ ਦੋਵਾਂ ਤਾਂਤਰਿਕਾਂ ਨੂੰ ਆਪਣੇ ਹਵਾਲੇ ਕਰ ਲਿਆ ਅਤੇ ਅਗਲੇਰੀ ਕਾਰਵਾਈ ਸ਼ੁਰੂ ਕਰ ਦਿੱਤੀ ਹੈ।

- (ਰੋਜ਼ਾਨਾ ਸਪੋਕਸਮੈਨ)

## ਡੇਰੇ ਦਾ ਆਗੂ ਡੇਢ ਕਿੱਲੋ ਸਮੈਕ ਸਮੇਤ ਕਾਬੂ

**ਟ੍ਰਿਬਿਊਨ ਨਿਊਜ਼ ਸਰਵਿਸ: ਅੰਮ੍ਰਿਤਸਰ, 11 ਦਸੰਬਰ:** ਪੁਲਿਸ ਨੇ ਇੱਕ ਡੇਰੇ ਦੇ ਆਗੂ ਚਰਨ ਦਾਸ ਨੂੰ ਕਾਬੂ ਕਰਕੇ ਉਸ ਦੇ ਕਬਜੇ ਵਿੱਚੋਂ ਡੇਢ ਕਿੱਲੋ ਸਮੈਕ ਬਰਾਮਦ ਕੀਤੀ ਹੈ। ਪੁਲਿਸ ਵੱਲੋਂ ਦਿੱਤੀ ਜਾਣਕਾਰੀ ਅਨੁਸਾਰ ਕਾਬੂ ਕੀਤੇ ਗਏ ਵਿਅਕਤੀ ਦੀ ਸ਼ਨਾਖ਼ਤ ਚਰਨ ਦਾਸ ਉਰਫ਼ ਚਰਨਾ ਵਜੋਂ ਹੋਈ ਹੈ ਜੋ ਅੰਨਗੜ੍ਹ ਸਥਿਤ ਡੇਰਾ ਬਾਬਾ ਚਰਨ ਦਾਸ ਦਾ ਆਗੂ ਹੈ। ਪੁਲਿਸ ਨੇ ਸਬੰਧੀ ਥਾਣਾ ਗੇਟ ਹਕੀਮਾ ਵਿਖੇ ਮਾਮਲਾ ਦਰਜ ਕਰ ਲਿਆ ਹੈ।



## ਕਾਵਿ ਰੰਗ ❑ ਅਸੀਂ ਜੁਗਨੂੰ ਹਾਂ...

ਨਜ਼ਮ

# ਮੈਂ  ਹਾਂ...



ਮੋਹਨ ਤਿਆਗੀ

ਮੈਂ ਪਾਣੀ ਹਾਂ
ਮੈਨੂੰ ਪਾਣੀ ਹੀ ਰਹਿਣ ਦਿਓ ਤਾਂ ਚੰਗਾ ਹੈ

ਮੈਨੂੰ ਹੜ੍ਹ
ਸੁਨਾਮੀ
ਤੇ ਜ਼ਲਜ਼ਲਾ ਨਾ ਬਣਾਓ
ਮੈਂ ਪਾਣੀ ਹਾਂ,
ਮੈਨੂੰ ਪਾਣੀ ਹੀ ਰਹਿਣ ਦਿਓ ਤਾਂ ਚੰਗਾ ਹੈ

ਮੇਰੇ ਸੋਮਿਆਂ ਨੂੰ ਹੋਰ ਪਲੀਤ ਨਾ ਕਰੋ
ਮੇਰੇ ਤੇ ਜ਼ਰਾ ਰਹਿਮ ਕਰੋ

ਤੁਸੀਂ ਕੋਕ ਪੀਓ
ਜਾਂ ਬੀਅਰ
ਆਖ਼ਰ ਤੁਹਾਡਾ ਸਾਹਮਣਾ
ਮੇਰੇ ਨਾਲ ਹੀ ਹੋਏਗਾ

ਜਦ ਕਦੇ ਕੁਦਰਤ ਤੋਂ ਵਿਛੜ ਕੇ
ਤੁਹਾਡਾ ਬਾਲ ਰੋਏਗਾ
ਮੈਂ ਉਦੋਂ ਉਸ ਦੇ ਧਰਵਾਸ ਲਈ
ਉਸ ਦੇ ਨਾਲ ਹੀ ਹੋਵਾਂਗਾ

ਉਹ ਤਾਂ ਕੇਵਲ ਆਪਣਾ ਦਰਦ ਕਹੇਗਾ
ਉਸ ਦੀ ਅੱਖ 'ਚੋਂ ਮੈਂ ਹੀ
ਚੋਵਾਂਗਾ

ਮੈਂ ਪਾਣੀ ਹਾਂ
ਮੈਨੂੰ ਪਾਣੀ ਹੀ ਰਹਿਣ ਦਿਓ ਤਾਂ ਚੰਗਾ ਹੈ



98144-79150

# ਜੁਗਨੂੰ

ਅਸੀਂ ਜੁਗਨੂੰ ਹਾਂ,
ਰਾਤਾਂ ਕਾਲੀਆਂ 'ਚ ਜਗਮਗਾਉਣਾ
ਟਿਮਟਮਾਉਣਾ ਜਾਣਦੇ ਹਾਂ।
ਭੇਦ ਭਰੀਆਂ ਕਾਲਖ਼ਾਂ
ਤੇ ਸਾਜ਼ਿਸ਼ਾਂ ਨੂੰ ਸਮਝਦੇ ਹਾਂ
ਪਛਾਣਦੇ ਹਾਂ

ਅਸੀਂ ਤਾਂ ਖ਼ਾਬ ਹਾਂ
ਸੱਚ ਕਰਨਾ-ਸੱਚ ਹੋਣਾ
ਸੋਚਦੇ ਹਾਂ-ਜਾਣਦੇ ਹਾਂ
ਮੰਜ਼ਿਲਾਂ ਦੀ ਪੈੜ ਹੁਣ
ਪਹਿਚਾਹਣਦੇ ਹਾਂ

ਸਮੇਂ ਦੇ ਨਕਸ਼ ਹਾਂ
ਅਤੇ ਨਬਜ਼ ਦੀ ਸੂਝ ਹੈ ਸਾਨੂੰ ਵੀ
ਸਤਹ ਦੇ ਭੇਦ ਗੁੱਝੇ ਜਾਣ ਗਏ ਹਾਂ
ਦਿੱਲੀ ਅਤੇ ਬਿੱਲੀ ਦੀ ਮਕਰ-ਮਾਇਆ
ਜਾਣਦੇ ਹਾਂ

ਅਸੀਂ ਤਾਂ ਬੋਲ ਹਾਂ
ਗੜ੍ਹਕ ਹਾਂ-ਬੜ੍ਹਕ ਹਾਂ
ਕਦਮ ਦੋ ਘੱਟ ਤੁਰਾਂਗੇ
ਪਰ ਮੜ੍ਹਕ ਨਾਲ ਤੁਰਨਾ
ਜਾਣਦੇ ਹਾਂ



ਪੱਥਰ ਤੇ ਹਰਫ਼ ਹਾਂ
ਸਫ਼ਰ ਹਾਂ-ਪੈੜ ਹਾਂ
ਨਜ਼ਰ 'ਤੇ ਨੂਰ ਹਾਂ
ਗਰੂਰ ਕਰਨਾ ਜਾਣਦੇ ਹਾਂ

ਅਸੀਂ ਜੁਗਨੂੰ ਹਾਂ...

ਮਦਨ ਵੀਰਾ
94176-83769






ਵੱਲ:
**94173-62085**
**94174-27538**

'ਫਿਰ ਕਰੂੰਬਲ ਫੁੱਟ ਪਈ,
ਝੱਖੜ ਦੇ ਝੰਬੇ ਰੁੱਖ ਤੇ,
ਵਹਿਮ ਸੀ ਤੂਫ਼ਾਨ ਨੂੰ,
ਕਿ ਉਹ ਸਭ ਕੁਝ ਉਡਾ ਕੇ ਲੈ ਗਿਆ।'

**ਪਰਮਿੰਦਰ ਖੋਖਰ**, 84270-07143

ਕਿਸਮਤ ਦਾ ਇਹ ਖ਼ੇਲ੍ਹ ਨਹੀਂ ਹੈ,
ਇਹ ਵੀ ਘਾਲਾ ਮਾਲਾ ਹੈ,
ਇੱਕ ਦੇ ਘੜੇ 'ਚ ਪਾਣੀ ਨਾ,
ਇੱਕ ਮਹਿਕਾਂ ਨਾਲ ਨਹਾਉਂਦਾ ਹੈ।

**ਸੁਰਿੰਦਰਪ੍ਰੀਤ ਘਣੀਆਂ**, 98140-86961

'ਗਾਂਜਾ ਪੀ ਕੇ ਮਰ ਗਿਆ
ਕੀਤੀ ਗਈ ਅਰਦਾਸ।
ਦਿਓ ਧਰਮੀਂ ਨੂੰ ਰੱਬ ਜੀ,
ਚਰਨਾਂ ਵਿੱਚ ਨਿਵਾਸ।'

**- ਗੁਰਚਰਨ ਰਾਮਪੁਰੀ**

'ਜਦੋਂ ਵਕਤ ਨੂੰ, ਹਵਾ ਨੂੰ
ਕੋਈ ਬੰਧਨ ਨਹੀਂ...

ਤਾਂ ਖ਼ਿਆਲਾਂ ਵਿੱਚ
ਬੇੜੀਆਂ ਕਿਉਂ...'

**ਯਾਦਵਿੰਦਰ ਮੌੜ ਮੰਡੀ**,
90411-74599

'ਮੈਂ ਯੇ ਨਹੀਂ ਕਹਿਤਾ ਕਿ ਬੀਆਂਬਾਂ ਮੇਂ ਖਿਲਾ ਹੂੰ,
ਖੁਸ਼ਬੂ ਮੇਂ ਮਗਰ ਦੂਸਰੇ ਫੂਲੋਂ ਸੇ ਜੁਦਾ ਹੂੰ।'

**- ਸੈਫ਼ ਜੁਲਫੀ**

**ਪ੍ਰਵੀਨ ਜੰਡਵਾਲਾ**, 98157-30432

'ਸੋਚਾਂ ਦੇ ਵਿੱਚ ਲਟਕਣ ਹਰ ਪਲ
ਨਜ਼ਰ ਵੱਟੂ ਜਿਨ੍ਹਾਂ ਦੇ
ਉੱਚੇ ਉੱਚੇ ਉਹ ਆਦਮ ਵੀ
ਜਾਪਣ ਬੌਣੇ-ਬੌਣੇ'

**ਹਰਦਮ ਸਿੰਘ ਮਾਨ**
89684-00291

'ਮੂਰਤੀਆਂ ਲੈਂਦੀਆਂ, ਦੁੱਧ ਪੀਣ ਦਾ ਮਜ਼ਾ,
ਜੇ ਵਿਗਿਆਨੀ ਵੀ ਮੰਨ ਲੈਂਦੇ,
'ਰੱਬ' ਦੀ 'ਰਜ਼ਾ'।'

**ਰਾਜਪਾਲ ਕਪੂਰਥਲਾ**
84377-30232

'ਸੂਰਜ ਹੋਣ ਦੇ ਦਾਅਵੇ ਕਰਦਾ, ਧੁੱਪ ਦਾ ਇੱਕ ਟੁਕੜਾ
ਹਉਮੈਂ ਦੇ ਪਰਬਤ ਤੇ ਠਰਦਾ, ਧੁੱਪ ਦਾ ਇੱਕ ਟੁਕੜਾ
ਕਿੰਨੇ ਬੱਦਲ ਆਏ, ਗਰਜੇ, ਵਰ੍ਹਕੇ ਚਲੇ ਗਏ,
ਫੁੱਲਾਂ ਵਾਂਗੂੰ ਗਿਆ ਨਿਖ਼ਰਦਾ, ਧੁੱਪ ਦਾ ਇੱਕ ਟੁਕੜਾ'

**ਸੁਖਦੇਵ ਅਬੋਹਰ**
94172-53110

History only repeats when we do not learn from it. Infact it bounces back with strongeth force as we have not prepaired ourself.

**ਡਾ. ਸ਼ਿਆਮ ਸੁੰਦਰ ਦੀਪਤੀ**
98158-08506

'ਬਹੁਤ ਮਾਣ ਨਾਲ ਤੁਰਿਆ ਸਾਂ,
ਇਕੱਲੇ ਸੱਚ ਨੂੰ ਨਾਲ ਲੈ ਕੇ,
ਕੀ ਪਤਾ ਸੀ ਫ਼ੈਸਲੇ,
ਸਿਰਾਂ ਦੀ ਗਿਣਤੀ ਨਾਲ ਹੁੰਦੇ ਨੇ।'

**ਗੁਰਪ੍ਰੀਤ ਸਿੰਘ ਬਰਗਾੜੀ**
94644-13600

'ਰਾਤ ਸਾਰੀ ਤਾਰਿਆਂ ਦੇ ਵੱਲ ਰਹਿੰਦੇ ਝਾਕਦੇ
ਰੌਸ਼ਨੀ ਦੀ ਭਾਲ ਅੰਦਰ ਹੋ ਗਏ ਝੱਲੇ ਅਸੀਂ।'

**ਰਜਿੰਦਰਜੀਤ, ਲੰਦਨ**

# ਮਨੋਰੋਗ ਮਾਹਿਰ ਦੀ ਕਲਮ ਤੋਂ



ਡਾ. ਬਲਵੰਤ ਸਿੱਧੂ

**? ਜ਼ਮੀਨ ਜਾਇਦਾਦ ਦੇ ਵੰਡਾਰੇ ਕਾਰਣ ਘਰਾਂ ਜਾਂ ਪਰਿਵਾਰਾਂ ਵਿੱਚ ਈਰਖਾ, ਸਾੜਾ ਜਾਂ ਬਦਲੇ ਦੀ ਭਾਵਨਾ ਵਰਗੀਆਂ ਨਾਂਹ ਪੱਖੀ ਭਾਵਨਾਵਾਂ ਦਾ ਹੋਣਾ ਤਾਂ ਸਮਝ ਵਿੱਚ ਆਉਂਦਾ ਹੈ, ਪਰ ਇਹੀ ਭਾਵਨਾਵਾਂ ਲੋਕ ਭਲਾਈ ਵਾਸਤੇ ਬਣੀਆਂ ਜਥੇਬੰਦੀਆਂ ਦੇ ਮੈਂਬਰਾਂ ਵਿੱਚ ਵੀ ਪ੍ਰਗਟ ਹੋ ਜਾਂਦੀਆਂ ਹਨ। ਕੀ ਇਹ ਕੋਈ ਮਾਨਸਿਕ ਰੋਗ ਹੈ ਜਾਂ ਕੋਈ ਹੋਰ ਕਾਰਣ ਹੈ? ਇਹਨਾਂ ਤੋਂ ਛੁਟਕਾਰੇ ਲਈ ਤੁਸੀਂ ਕੀ ਸੁਝਾਓ ਦੇਣਾ ਚਾਹੋਗੇ?**

➢ ਕਿਸੇ ਹੱਦ ਤਕ ਈਰਖਾ ਜਾਂ ਸਾੜਾ ਮਨੁੱਖੀ ਸੁਭਾਅ ਦਾ ਇਕ ਕੁਦਰਤੀ ਹਿਸੱਾ ਹੈ। ਮਹਾਨ ਮਨੋਵਿਗਿਆਨੀ ਡਾ. ਸਿਗਮੰਡ ਫਰਾਇਡ ਦੇ ਅਧਿਐਨ ਅਨੁਸਾਰ ਬੱਚੇ ਦੇ ਸ਼ਰੀਰਿਕ ਵਿਕਾਸ ਦੇ ਨਾਲ ਨਾਲ ਮਾਨਸਿਕ ਵਿਕਾਸ ਵੀ ਚਲਦਾ ਹੈ। ਬੱਚਾ ਮਾਨਸਿਕ ਵਿਕਾਸ ਦੀਆਂ ਕਈ ਸਟੇਜਾਂ ਵਿੱਚੋਂ ਗੁਜ਼ਰਦਾ ਹੈ। ਇਨ੍ਹਾਂ ਵਿੱਚ ਮਾਨਸਿਕ ਵਿਕਾਸ ਦੀ ਇਕ ਸਟੇਜ ਜੋ ਕਿ ਤਕਰੀਬਨ 3 ਸਾਲ ਦੀ ਉਮਰ ਵਿੱਚ ਸ਼ੁਰੂ ਹੰਦੀ ਹੈ, ਜਿਸ ਦੌਰਾਨ ਬੱਚਾ ਆਪਣੇ ਲਿੰਗ ਵਲ ਧਿਆਨ ਦੇਣਾ ਸ਼ੁਰੂ ਕਰਦਾ ਹੈ ਅਤੇ ਆਪਣੇ ਤੋਂ ਉਲਟ ਲਿੰਗ ਵਾਲੇ ਮਾਪੇ ਵੱਲ ਖਿੱਚ ਮਹਿਸੂਸ ਕਰਦਾ ਹੈ। ਲੜਕੇ ਆਪਣੀ ਮਾਂ ਵੱਲ ਖਿੱਚ ਮਹਿਸੂਸ ਕਰਦੇ ਹਨ ਅਤੇ ਹਰ ਵੇਲੇ ਮਾਂ ਦਾ ਪਿਆਰ ਪਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ। ਬੱਚਾ ਆਪਣੇ ਮਾਪਿਆਂ ਦਾ ਪਿਆਰ ਵਿਸ਼ੇਸ਼ ਕਰਕੇ ਮਾਂ ਦਾ ਪਿਆਰ ਕਿਸੇ ਹੋਰ ਨਾਲ ਵੰਡਣਾ ਨਹੀਂ ਚਾਹੁੰਦਾ, ਆਪਣੇ ਪਿਉ ਨਾਲ ਵੀ ਨਹੀਂ ਪਰ ਕਿਉਂਕਿ ਉਸਦੀ ਮਾਂ ਕਿਸੇ ਦੀ ਪਤਨੀ ਵੀ ਹੈ ਅਤੇ ਉਹ ਆਪਣਾ ਸਮਾਂ ਅਤੇ ਪਿਆਰ ਇਕੱਲੇ ਬੱਚੇ ਨੂੰ ਨਾ ਦੇ ਕੇ ਆਪਣੇ ਪਤੀ ਨਾਲ ਵੀ ਸਾਂਝਾ ਕਰਦੀ ਹੈ। ਆਪਣਾ ਪਿਆਰ ਵੰਡਿਆ ਜਾਂਦਾ ਵੇਖ ਕੇ ਬੱਚੇ ਨੂੰ ਆਪਣੇ ਪਿਉ ਨਾਲ ਈਰਖਾ ਜਾਂ ਸਾੜਾ ਹੋਣਾ ਸੁਰੋ ਜਾਂਦਾ ਹੈ। ਬੱਚਾ ਹਰ ਵਕਤ ਆਪਣੀ ਮਾਂ ਨਾਲ ਚਿੰਬੜਕੇ ਰਹਿਣ ਦੀ ਕੋਸ਼ਿਸ਼ ਕਰਦਾ ਹੈ ਅਤੇ ਮਾਂ ਨਾਲ ਹੀ ਸੌਣਾ ਚਾਹੁੰਦਾ ਹੈ। ਸੋ ਜੋ ਵੀ ਕੋਈ ਉਸ ਬੱਚੇ ਤੋਂ ਉਸਦੀ ਮਾਂ ਨੂੰ ਪਾਸੇ ਕਰਦਾ ਹੈ ਜਾਂ ਉਸਦੀ ਮਾਂ ਦਾ ਧਿਆਨ ਜਾਂ ਪਿਆਰ ਵੰਡਦਾ ਹੈ ਉਹ ਬੱਚੇ ਦੀ ਈਰਖਾ ਜਾਂ ਸਾੜੇ ਦਾ ਪਾਤਰ ਬਣਦਾ ਹੈ। ਬੱਚੇ ਦੀ ਮਾਂ ਜੇ ਕਿਸੇ ਹੋਰ ਬੱਚੇ ਵਲ ਵੀ ਧਿਆਨ ਦਿੰਦੀ ਹੈ ਤਾਂ ਵੀ ਉਸ ਨਾਲ ਈਰਖਾ ਪੈਦਾ ਹੁੰਦੀ ਹੈ। ਸਧਾਰਣ ਤੇ ਸਪੱਸ਼ਟ ਸ਼ਬਦਾਂ ਵਿਚੱ ਇਸ ਦਾ ਮਤਲਬ ਹੈ ਕਿ ਜੇ ਬੱਚੇ ਨੂੰ ਮਾਂ ਬਾਪ ਜਾਂ ਹੋਰ ਲੋਕ ਧਿਆਨ ਦਿੰਦੇ ਹਨ ਅਤੇ ਬੱਚਾ ਸਭਦਾ ਧਿਆਨ ਕੇਂਦਰ ਬਣਿਆ ਰਹਿਦਾਂ ਹੈ ਤਾਂ ਬੱਚਾ ਖੁਸ਼ ਹੈ ਨਹੀ ਤਾਂ ਨਾਖੁਸ਼ ਅਤੇ ਸੜੀਅਲ । ਇਹ ਮਾਨਸਿਕ ਸਟੇਜ ਆਪਣੇ ਆਪ ਵਿਚ ਕੁਝ ਦੇਰ ਚਲਦੀ ਹੈ ਅਤੇ ਮਾਂ-ਬਾਪ ਵਲੋਂ ਸਹੀ ਪਾਲਣ ਪੋਸ਼ਣ ਨਾਲ ਬੱਚਾ ਹੌਲੀ ਹੌਲੀ ਇਸ ਵਿਚੋਂ ਨਿਕਲ ਕੇ ਜ਼ਿੰਦਗੀ ਦੇ ਪੰਧ ਤੇ ਅੱਗੇ ਵਧਦਾ ਹੈ।

ਸਕੂਲ ਜਾਣਾ ਵੀ ਬੱਚੇ ਨੂੰ ਬਹੁਤ ਕੁਝ ਸਿਖਾਉਂਦਾ ਹੈ। ਇਥੇ ਬੱਚਾ ਆਪਣੇ ਘਰ ਤੋਂ ਬਾਹਰ ਨਿਕਲ ਕੇ ਹੋਰ ਬੱਚਿਆਂ ਅਤੇ ਲੋਕਾਂ ਨਾਲ ਮਿਲਣਾ ਵਰਤਣਾ ਸਿਖਦਾ ਹੈ। ਛੋਟੇ ਬੱਚੇ ਨੂੰ ਘਰ ਵਿੱਚ ਇਹੀ ਭਾਸਦਾ ਹੈ ਕਿ ਸਾਰੀ ਦੁਨੀਆ ਸਿਰਫ ਉਸਦੇ ਦੁਆਲੇ ਹੀ ਘੁੰਮਦੀ ਅਤੇ ਵਿਚਰਦੀ ਹੈ ਅਤੇ ਉਹੀ ਸਾਰੀ ਕਾਇਨਾਤ ਦਾ ਕੇਂਦਰ ਹੈ। ਉਸਨੂੰ ਲਗਦਾ ਹੈ ਕਿ ਉਸਦਾ ਆਲਾ ਦੁਆਲਾ ਅਤੇ ਪਰਿਵਾਰ , ਵਿਸ਼ੇਸ਼ ਤੌਰ ਤੇ ਉਸਦੀ ਮਾਂ ਸਿਰਫ ਉਸ ਦੀਆਂ ਲੋੜਾਂ ਪੂਰੀਆਂ ਕਰਨ ਲਈ ਹੀ ਹਨ ਅਤੇ ਉਸਦੀ ਕੋਈ ਵੀ ਲੋੜ ਤੁਰੰਤ ਪੂਰੀ ਹੋਣੀ ਚਾਹੀਦੀ ਹੈ। ਇਕ ਦਮ ਲੋੜ ਪੂਰੀ ਨਾ ਹੋਣ ਤੇ ਬੱਚੇ ਨੂੰ ਬਹੁਤ ਦੁੱਖ ਹੁੰਦਾ ਹੈ ਤੇ ਉਹ ਰੋ ਕੇ ਆਪਣੀ ਲੋੜ ਪੂਰੀ ਕਰਵਾਉਂਦਾ ਹੈ। ਸਕੂਲ ਜਾਣ ਨਾਲ ਬੱਚਾ ਇਸ ਤੋਂ ਬਾਹਰ ਨਿਕਲ ਕੇ ਸਚਾਈ ਅਤੇ ਵਾਸਤਵਿਕ ਜ਼ਿੰਦਗੀ ਤੋਂ ਜਾਣਕਾਰ ਹੁੰਦਾ ਹੈ। ਉਸ ਨੂੰ ਪਤਾ ਲਗਦਾ ਹੈ ਕਿ ਉਹ ਵੀ ਹੋਰ ਬੱਚਿਆਂ ਵਾਂਗ ਹੈ ਅਤੇ ਅਸਲੀ ਦੁਨੀਆ ਉਸਦੀ ਕਿਆਸ ਕੀਤੀ ਹੋਈ ਦੁਨੀਆ ਤੋਂ ਬਹੁਤ ਵੱਖਰੀ ਹੈ । ਉਹ ਧੌਲੀ-ਹੌਲੀ ਮਾਨਸਿਕ ਅਤੇ ਸਰੀਰਕ ਵਿਕਾਸ ਦੀਆ ਪੌੜੀਆਂ ਚੜ੍ਹਦਾ ਹੋਇਆ ਇਕ ਚੰਗਾ ਅਤੇ ਸਫਲ ਇਨਸਾਨ ਬਣ ਜਾਂਦਾ ਹੈ।

ਆਮ ਤੋਰ ਤੇ ਜ਼ਿਆਦਾਤਰ ਬੱਚੇ ਹੋਲੀ ਹੋਲੀ ਸਮਾਜ ਵਲੋਂ ਨਿਰਧਾਰਿਤ ਕੀਤੇ ਹੋਏ ਸਹੀ ਵਿਵਹਾਰ ਅਤੇ ਜ਼ਿੰਦਗੀ ਜੀਣ ਦੇ ਤੌਰ-ਤਰੀਕੇ ਸਿਖ ਜਾਂਦੇ ਹਨ ਪਰ ਕਈ ਘਰਾਂ ਵਿੱਚ ਮਾਂ-ਬਾਪ ਜਾਂ ਹੋਰ ਸੰਬੰਧੀ ਬੱਚੇ ਨੂੰ ਲੋੜ ਤੋਂ ਵੱਧ ਲਾਡ-ਦੁਲਾਰ ਅਤੇ ਉਨ੍ਹਾਂ ਦੀਆਂ ਨਾਜਾਇਜ਼ ਮੰਗਾਂ ਮੰਨ ਮੰਨ ਕੇ ਵਿਗਾੜ ਦਿੰਦੇ ਹਨ। ਇਹ ਬੱਚੇ ਵੱਡੇ ਹੋ ਕੇ ਦੂਜੇ ਲੋਕਾਂ ਤੋਂ ਵੀ

ਅਜੇਹੇ ਵਿਵਹਾਰ ਦੀ ਆਸ ਕਰਦੇ ਹਨ,ਅਤੇ ਜਦੋਂ ਇਹ ਸੰਭਵ ਨਹੀਂ ਹੁੰਦਾ ਤਾਂ ਦੂਜਿਆਂ ਨਾਲ ਈਰਖਾ ਤੇ ਦਵੇਸ਼ ਕਰਦੇ ਹਨ ਅਤੇ ਝਗੜਾਲੂ ਬਣ ਜਾਂਦੇ ਹਨ। ਇਨ੍ਹਾਂ ਨੂੰ ਦੂਜਿਆਂ ਨਾਲ ਮਿਲ ਜੁਲ ਕੇ ਕੰਮ ਕਰਨ ਵਿੱਚ ਦਿੱਕਤ ਆਉਂਦੀ ਹੈ। ਇਨ੍ਹਾਂ ਵਿੱਚੋਂ ਵੀ ਕਾਫੀ ਲੋਕ ਹੋਲੀ ਹੋਲੀ ਤਜਰਬੇ ਨਾਲ ਜਾਂ ਕਿਸੇ ਚੰਗੇ ਅਧਿਆਪਕ ,ਹੋਰ ਸਿਆਣੇ ਸ਼ਖਸ ਜਾਂ ਕਿਸੇ ਚੰਗੇ ਮਾਰਗ ਦਰਸ਼ਕ ਜਾਂ ਚੰਗੇ ਸਾਥੀ ਦੇ ਸਾਥ ਨਾਲ ਸਹੀ ਵਿਵਹਾਰ ਸਿਖਣ ਵਿੱਚ ਸਫਲ ਹੋ ਜਾਂਦੇ ਹਨ ਅਤੇ ਆਪਣਾ ਵਿਵਹਾਰ ਹੌਲੀ ਹੌਲੀ ਸੁਧਾਰ ਲੈਂਦੇ ਹਨ। ਫਿਰ ਵੀ ਕੁਝ ਅਜੇਹੇ ਲੋਕ ਹੁੰਦੇ ਹਨ ਜਿਨ੍ਹਾਂ ਦਾ ਈਰਖਾ ਜਾਂ ਝਗੜਾਲੂ ਪਣੇ ਵਾਲਾ ਸੁਭਾਅ ਪੱਕ ਜਾਂਦਾ ਹੈ ਅਤੇ ਉਹ ਇਸ ਤਰ੍ਹਾਂ ਦੇ ਵਿਵਹਾਰ ਨੂੰ ਨਹੀਂ ਛੱਡਦੇ। ਉਹਨਾਂ ਨੂੰ ਲੋਕਾਂ ਨਾਲ ਮਿਲਜੁਲ ਕੇ ਕੰਮ ਕਰਨ ਵਿੱਚ ਬਹੁਤ ਦਿੱਕਤ ਆਉਂਦੀ ਹੈ ਅਤੇ ਉਹ ਆਪ ਪ੍ਰੇਸ਼ਾਨ ਹੋ ਜਾਂਦੇ ਹਨ ਅਤੇ ਦੂਜਿਆਂ ਨੂੰ ਵੀ ਬਹੁਤ ਪਰੇਸ਼ਾਨ ਕਰਦੇ ਹਨ ਅਤੇ ਉਨ੍ਹਾਂ ਦੇ ਕੰਮ ਕਾਜ ਵਿਚ ਬਹੁਤ ਵਿਘਨ ਪੈਂਦਾ ਹੈ। ਅਜਿਹੇ ਲੋਕਾਂ ਦਾ ਮਨੋਵਿਗਿਆਨਕ ਅਧਿਅਨ ਕਰਨ ਨਾਲ ਪਤਾ ਲਗਦਾ ਹੈ ਕਿ ਇਹ ਲੋਕ ਅਕਸਰ ਹੀ ਵਿਵਹਾਰ ਸੰਬੰਧੀ ਮਨੋਰੋਗ,ਸ਼ਖਸੀਅਤ ਰੋਗ (Personality Disorder) ਤੋਂ ਪੀੜਤ ਹੁੰਦੇ ਹਨ। ਕਈ ਹੋਰ ਗੰਭੀਰ ਮਨੋਰੋਗਾਂ ਵਿੱਚ ਵੀ ਇਸ ਤਰਾਂ ਦੇ ਲੱਛਣ ਹੋ ਸਕਦੇ ਹਨ ਪਰ ਇਨ੍ਹਾਂ ਮਨੋਰੋਗਾਂ ਵਿੱਚ ਹੋਰ ਜ਼ਾਹਰਾ ਤੌਰ ਤੇ ਦਿੱਖਣ ਵਾਲੇ ਲੱਛਣ ਵੀ ਹੋਣਗੇ ਜਿਹੜੇ ਆਮ ਲੋਕਾਂ ਵਿੱਚ ਨਹੀ ਹੁੰਦੇ।

ਇਸ ਤੋਂ ਬਿਨਾਂ ਵੀ ਕਈ ਵਾਰ ਕਾਫੀ ਆਮ ਲੋਕ ਵੀ ਤਣਾਅ ਭਰੇ ਹਾਲਾਤਾਂ ਵਿੱਚ ਸਾਥੀਆਂ ਨਾਲ ਈਰਖਾਲੂ ਅਤੇ ਝਗੜਾਲੂ ਵਿਵਹਾਰ ਕਰਦੇ ਹਨ। ਪਰ ਕਿਉਂਕਿ ਇਹ ਲੋਕ ਆਮ ਤੌਰ ਤੇ ਲੋਕਾਂ ਨਾਲ ਮਿਲਜੁਲ ਕੇ ਠੀਕ-ਠਾਕ ਕੰਮ ਕਰਨ ਦੀ ਸਮਰੱਥਾ ਰਖਦੇ ਹਨ ਅਤੇ ਆਮ ਹਾਲਾਤਾਂ ਵਿੱਚ ਇਨਾਂ ਦਾ ਵਿਵਹਾਰ ਵੀ ਠੀਕ-ਠਾਕ ਹੁੰਦਾ ਹੈ ਇਨ੍ਹਾਂ ਨੂੰ ਮਨੋਰੋਗੀ ਨਹੀਂ ਸਮਝਣਾ ਚਾਹੀਦਾ।

ਜਿਵੇਂ ਕਈ ਹਾਲਾਤਾਂ ਵਿੱਚ ਈਰਖਾ ਕਾਫੀ ਸੁਭਾਵਕ ਵੀ ਹੈ। ਜ਼ਿਆਦਾਤਰ ਇਸਦੇ ਦੋ ਕਾਰਣ ਹੁੰਦੇ ਹਨ। ਇੱਕ ਹੈ ਡਰ,ਹੀਣਤਾ ਅਤੇ ਗੁੱਸਾ ਅਤੇ ਦੂਜਾ ਹੈ ਪਿਆਰ ਅਤੇ ਲਾਲਚ। ਜਦੋਂ ਵੀ ਕਦੇ ਕੋਈ ਸ਼ਖਸ ਕਿਸੇ ਕਾਰਣ ਕਰਕੇ ਕਿਸੇ ਹੋਰ ਮਨੁੱਖ ਤੋਂ ਡਰਦਾ ਹੈ ਜਾਂ ਹੀਣ ਮਹਿਸੂਸ ਕਰਦਾ ਜਾਂ ਗੁੱਸਾ ਮਹਿਸੂਸ ਕਰਦਾ ਹੈ ਤਾਂ ਵੀ ਈਰਖਾ ਅਤੇ ਦਵੇਸ਼ ਪੈਦਾ ਹੋ ਜਾਂਦੇ ਹਨ। ਇਸ ਅਵਸਥਾ ਵਿੱਚ ਆਮ ਕਾਰਣ ਹਨ ਦੂਜੇ ਸ਼ਖਸ ਦੀ ਬੇਹਤਰ ਪੜ੍ਹਾਈ (ਵਿੱਦਿਅਕ ਯੋਗਤਾ) ਜਾਂ ਮੁਹਾਰਤਾ,ਬੇਹਤਰ ਪਦਵੀ, ਸਰੀਰਕ ਸੁੰਦਰਤਾ,ਬੋਲਣ ਦੀ ਮੁਹਾਰਤਾ,ਅੱਛਾ ਸੁਭਾਅ,ਜ਼ਿਆਦਾ ਪੈਸਾ ਹੋਣਾ,ਬੇਹਤਰ ਸਮਾਜਿਕ ਰੁਤਬਾ ਜਾਂ ਤਾਕਤਵਰ ਹੋਣਾ ,ਬੇਹਤਰ ਪਦਾਰਥਕ ਚੀਜ਼ਾਂ (ਘਰ, ਜ਼ਮੀਨ-ਜਾਇਦਾਦ,ਵਡੀਆਂ ਕਾਰਾਂ ਆਦਿ), ਜ਼ਿਆਦਾ ਸੁੰਦਰ ਪਤੀ/ਪਤਨੀ,ਕਿਸੇ ਵਿਸ਼ੇਸ਼ ਕਲਾ ਵਿੱਚ ਪ੍ਰਵੀਨਤਾ (ਜਿਵੇਂ ਗਾਉਣ ਦਾ ਜਾਂ ਕਿਸੇ ਸਾਜ਼ ਨੂੰ ਬਜਾਉਣ ਦਾ ਹੁਨਰ,ਪੇਂਟਿੰਗ ਦਾ ਹੁਨਰ ਆਦਿ),ਜ਼ਿਆਦਾ ਲੋਕ-ਪ੍ਰਿਅ ਹੋਣਾ ਆਦਿ ਆਦਿ। ਇਨ੍ਹਾਂ ਕਰਕੇ ਈਰਖਾ ਅਤੇ ਸਾੜਾ ਪੈਦਾ ਹੋਣਾ ਕਾਫੀ ਸੁਭਾਵਿਕ ਹੈ। ਦੂਜੇ ਕਾਰਣ ਅਧੀਨ ਪਿਆਰ ਅਤੇ ਲਾਲਚ ਆਉਂਦਾ ਹੈ। ਇਸ ਅਵਸਥਾ ਵਿੱਚ ਜਦੋਂ ਵੀ ਕਿਸੇ ਸ਼ਖਸ ਨੂੰ ਕਿਸੇ ਵੀ ਸ਼ੈਅ (ਇਨਸਾਨ, ਵਸਤੂ, ਪੈਸਾ, ਅਵਸਥਾ ਜਾਂ ਕਲਾ ਅਤੇ ਸ਼ੌਕ ਆਦਿ) ਨਾਲ ਪਿਆਰ ਹੋ ਜਾਂਦਾ ਹੈ ਤਾਂ ਉਹ ਹਰ ਵਕਤ ਉਸ ਨੂੰ ਪ੍ਰਾਪਤ ਕਰਨ ਦਾ ਯਤਨ ਕਰਦਾ ਹੈ ਜਾਂ ਉਸ ਪ੍ਰਤੀ ਲਲਚਾਇਆ ਰਹਿੰਦਾ ਹੈ। ਇਥੇ ਕੋਈ ਵੀ ਸ਼ਖਸ ਜੋ ਵੀ ਉਸ ਦੇ ਰਾਹ ਵਿੱਚ ਰੋੜਾ ਬਣਦਾ ਹੈ ਜਾਂ ਉਸ ਨਾਲ ਮੁਕਾਬਲਾ ਕਰਦਾ ਹੈ ਜਾਂ ਉਸ ਤੋਂ ਬੇਹਤਰ ਸਥਿਤੀ ਵਿੱਚ ਹੁੰਦਾ ਹੈ ਉਸ ਦੇ ਸਾੜੇ ਅਤੇ ਈਰਖਾ ਦਾ ਨਿਸ਼ਾਨਾ ਬਣਦਾ ਹੈ।

ਇਸ ਤਰ੍ਹਾਂ ਅਸੀਂ ਵੇਖ ਸਕਦੇ ਹਾਂ ਕਿ ਬੇਸ਼ਕ ਲੋਕ ਭਲਾਈ ਲਈ ਬਣੀਆਂ ਜਥੇਬੰਦੀਆਂ ਦੇ ਮੈਂਬਰ ਜ਼ਾਹਰਾ ਤੌਰ ਤੇ ਕਿਸੇ ਨਿਜੀ ਮੁਫਾਦ ਲਈ ਕੰਮ ਨਹੀਂ ਕਰਦੇ ਪਰ ਫਿਰ ਵੀ ਉਨ੍ਹਾਂ ਅੰਦਰ ਉਪਰੋਕਤ ਦਿੱਤੇ ਕਾਰਣਾਂ ਵਿੱਚੋਂ ਕਿਸੇ ਵੀ ਕਾਰਣ ਕਰਕੇ ਦੂਜੇ ਮੈਂਬਰਾਂ ਨਾਲ ਈਰਖਾ ਜਾਂ ਸਾੜੇ ਦੀਆਂ ਭਾਵਨਾਵਾਂ ਹੋ ਸਕਦੀਆਂ ਹਨ।

ਇਨ੍ਹਾਂ ਭਾਵਨਾਵਾਂ ਤੋਂ ਮੁਕੰਮਲ ਤੌਰ ਤੇ ਛੁਟਕਾਰਾ ਪਾਉਣ ਦਾ ਕੋਈ ਸਿੱਧਾ ਹੱਲ ਨਹੀਂ ਹੈ। ਜੇਕਰ ਉਪਰੋਕਤ ਵਿਆਖਿਆ ਤੋਂ ਲਗਦਾ ਹੈ ਕਿ ਕਿਸੇ ਸ਼ਖਸ ਨੂੰ ਸ਼ਖਸੀਅਤ ਰੋਗ (Personality Disorder) ਹੈ ਜਾਂ ਕਿਸੇ ਗੰਭੀਰ ਮਨੋਰੋਗ ਦੇ ਲੱਛਣ ਵੀ ਹਨ ਤਾਂ ਉਸ ਨੂੰ ਕਿਸੇ ਸਿਆਣੇ ਅਤੇ ਤਜਰਬੇ ਕਾਰ ਮਨੋਰੋਗ ਮਾਹਿਰ ਡਾਕਟਰ ਨੂੰ ਦਿਖਾਉਣਾ ਚਾਹੀਦਾ ਹੈ ਅਤੇ ਇਲਾਜ ਕਰਾਉਣਾ ਚਾਹੀਦਾ ਹੈ। ਇਸ ਰੋਗ ਦਾ ਇਲਾਜ ਕਾਫੀ ਲੰਬਾ ਅਤੇ ਔਖਾ ਹੈ ਪਰ ਜੇਕਰ ਉਸ ਸ਼ਖਸ ਦੇ ਲੱਛਣ ਵਿਵਹਾਰ ਸੰਬੰਧੀ ਮਨੋਰੋਗ ਵਿੱਚ ਫਿਟ ਨਹੀਂ ਹੁੰਦੇ ਅਤੇ ਉਸ ਵਿੱਚ ਕੋਈ ਹੋਰ ਮਨੋਰੋਗ ਸੰਬੰਧੀ ਲੱਛਣ ਨਹੀ ਹਨ ਤਾਂ ਉਸ ਦਾ ਵਿਵਹਾਰ ਬਦਲਨਾ ਮੁਕਾਬਲਤਨ ਸੌਖਾ ਹੋਵੇਗਾ। ਅਜਿਹੇ ਸ਼ਖਸ ਨੂੰ ਕਿਸੇ ਸਿਆਣੇ ਅਤੇ ਤਜਰਬੇਕਾਰ ਲੀਡਰ ਦੀ (ਲੋਕ ਭਲਾਈ ਜਥੇਬੰਦੀ ਵਿੱਚੋਂ ਜਿਸ ਦਾ ਉਸ ਸ਼ਖਸ ਨਾਲ ਬਹੁਤ ਅਛਾ ਸੰਬੰਧ ਹੋਵੇ) ਨਿਗਰਾਨੀ ਜਾਂ ਅਗਵਾਈ ਹੇਠ ਕੰਮ

ਬਾਕੀ ਸਫ਼ਾ 26 'ਤੇ...

# ਨਸ਼ਾ ਅਤੇ ਵਿਵੇਕ



ਡਾ. ਸੁਰਿੰਦਰ ਅਜਨਾਤ

*ਕਿ*ਹਾ ਜਾਂਦੈ ਕਿ ਵੇਸਵਾ ਬਿਰਤੀ ਸਭ ਤੋਂ ਪੁਰਾਣਾ ਪੇਸ਼ਾ ਹੈ। ਇਸੇ ਤਰਜ਼ 'ਤੇ ਕਿਹਾ ਜਾ ਸਕਦੈ ਕਿ ਨਸ਼ੇ ਦੀ ਪ੍ਰਵਿਰਤੀ ਇਨਸਾਨ ਵਿੱਚ ਸਭ ਤੋਂ ਪੁਰਾਣੀ ਪ੍ਰਵਿਰਤੀ ਹੈ। ਸਾਡੇ ਪਾਸ ਰਿਗਵੇਦ ਇੱਕ ਬਹੁਤ ਪ੍ਰਾਚੀਨ ਪੁਸਤਕ ਹੈ। ਇਸ ਦੇ 10 ਮੰਡਲ ਹਨ, ਜਿੰਨ੍ਹਾਂ ਵਿੱਚੋਂ 9ਵਾਂ ਮੰਡਲ ਸੋਮ ਨਾਲ ਸੰਬੰਧਤ ਹੈ। ਇਸ ਮੰਡਲ ਵਿੱਚ 114 ਸੂਕਤ ਹਨ ਤੇ ਹਰ ਸੂਕਤ ਵਿੱਚ ਵੱਖ-ਵੱਖ ਗਿਣਤੀ ਵਿੱਚ ਮੰਤਰ ਦਰਜ ਹਨ। ਇਹ ਸਾਰੇ ਸੋਮ ਬਾਬਤ ਹਨ।

ਪਾਰਸੀਆਂ ਦੀ ਧਰਮ ਪੁਸਤਕ 'ਅਵੇਸਤਾ' ਰਿਗਵੇਦ ਦੀ ਸਮਕਾਲੀ ਹੈ। ਉਸ ਵਿੱਚ ਵੀ ਸੋਮ ਦਾ ਜ਼ਿਕਰ ਹੈ- ਅਵੇਸਤਾ ਵਿੱਚ ਇਸ ਨੂੰ 'ਹੋਮ' ਕਿਹਾ ਗਿਆ ਹੈ, ਕਿਉਂਕਿ ਉਹ ਲੋਕ 'ਸ' ਦੀ ਥਾਂ 'ਹ' ਹੀ ਬੋਲ ਪਾਉਂਦੇ ਸੀ। ਸੋਮ ਵਿੱਚ ਇੱਕ ਬੂਟਾ ਸੀ ਜਿਸ ਨੂੰ ਕੁੱਟ ਕੇ ਉਸ ਦਾ ਰਸ ਕੱਢਦੇ ਸਨ ਤੇ ਦੁੱਧ ਮਿਲਾਕੇ ਉਸ ਨੂੰ ਪੀਂਦੇ ਸਨ। ਇਹ ਮਾਦਕ ਪਦਾਰਥ ਸੀ। ਰਿਗਵੇਦ ਵਿੱਚ ਵਾਰ-ਵਾਰ ਸੋਮ ਨੂੰ ਮਦ (ਨਸ਼ਾ) ਪੈਦਾ ਕਰਨ ਵਾਲਾ ਕਹਿ ਕੇ ਉਸ ਦੀ ਉਸਤਤ ਕੀਤੀ ਗਈ ਹੈ, ਜਿਵੇਂ: 'ਹੇ! ਸੋਮ, ਤੂੰ ਆਪਣੀ ਮਦਕਾਰੀ ਧਾਰਬ ਵਹਾ', 'ਤੂੰ ਮਦ ਲਈ....', 'ਹੇ! ਸੋਮ ਤੇਰਾ ਰਸ ਮਦ ਲਈ ਹੈ।', 'ਹੇ! ਸੋਮ ਤੇਰਾ ਰਸ ਮਦ ਲਈ ਹੈ।'

ਰਿਗਵੇਦ ਦਾ 9ਵਾਂ ਮੰਡਲ ਇਸ ਤਰ੍ਹਾਂ ਦੇ ਮੰਤਰਾਂ ਨਾਲ ਭਰਿਆ ਪਿਆ ਹੈ। ਅੱਜ ਇਸ ਬੂਟੇ ਦੀ ਬਾਬਤ ਕਈ ਤਰ੍ਹਾਂ ਦੇ ਭੁਲੇਖੇ ਹਨ, ਪਰ ਵਿਦਵਾਨਾਂ ਦਾ ਮਤ ਹੈ ਕਿ ਇਹ ਭੰਗ ਹੀ ਸੀ। ਅੱਜ ਵੀ ਭੰਗ ਨੂੰ ਕੁੱਟ ਕੇ ਉਸ ਦਾ ਰਸ ਕੱਢਿਆ ਜਾਂਦਾ ਹੈ ਤੇ ਉਸ ਵਿੱਚ ਦੁੱਧ ਮਿਲਾ ਕੇ ਪੀਤਾ ਜਾਂਦਾ ਹੈ। ਮੁਕਦੀ ਗੱਲ ਇਹ ਕਿ ਰਿਗਵੇਦ ਵਿੱਚ ਮਦਕਾਰੀ ਪਦਾਰਥ ਦੀ ਵਰਤੋਂ ਕਰਨ ਦੇ ਸਪਸ਼ਟ ਪ੍ਰਮਾਣ ਦਿਖਾਈ ਦਿੰਦੇ ਹਨ। ਇਸਾਈ ਧਰਮ ਵਿੱਚ ਯੂਕਅਰਿਸਟ ਨਾਂ ਦਾ ਇੱਕ ਪਵਿੱਤਰ ਧਾਰਮਿਕ ਕਰਮ ਕਾਂਡ ਕੀਤਾ ਜਾਂਦਾ ਹੈ, ਜੋ ਈਸਾ ਮਸੀਹ ਦੇ ਅੰਤਿਮ ਭੋਜਨ ਦੀ ਯਾਦ ਵਿੱਚ ਆਯੋਜਿਤ ਕੀਤਾ ਜਾਂਦਾ ਹੈ। ਇਸ ਵਿੱਚ ਸ਼ਰਾਬ ਵਿੱਚ ਡਬਲ ਰੋਟੀ ਭਿਉਂ ਕੇ ਪ੍ਰਸ਼ਾਦ ਵਜੋਂ ਖਾਈ ਜਾਂਦੀ ਹੈ। ਇਹ ਕਰਮਕਾਂਡ ਵੀ ਇਸ ਤੱਥ ਵੱਲ ਹੀ ਸੰਕੇਤ ਕਰਦਾ ਹੈ ਕਿ ਈਸਾ ਮਸੀਹ ਦੇ ਸਮੇਂ ਸ਼ਰਾਬ ਦੀ ਵਰਤੋਂ ਆਮ ਗੱਲ ਸੀ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਨਸ਼ੇ ਪ੍ਰਾਚੀਨ ਕਾਲ ਤੋਂ ਪ੍ਰਚੱਲਿਤ ਰਹੇ ਹਨ ਤੇ ਧਰਮ ਵੱਲੋਂ ਵੀ ਇਹ ਪ੍ਰਵਾਨਤ ਰਹੇ ਹਨ। ਅੱਜ ਵੀ ਅਨੇਕਾਂ ਸਾਧ-ਸੰਤ ਕਈ ਤਰ੍ਹਾਂ ਦੇ ਨਸ਼ੇ ਕਰਦੇ ਵੇਖੇ ਜਾ ਸਕਦੇ ਹਨ। ਕੋਈ ਵੀ ਧਾਰਮਿਕ ਵਿਅਕਤੀ ਅਜਿਹੇ ਨਸ਼ੇੜੀ ਸਾਧ-ਸੰਤ ਦੀ ਨਿੰਦਿਆ ਨਹੀਂ ਕਰਦਾ, ਕਿਉਂਕਿ ਧਰਮ ਦਾ ਤੇ ਨਸ਼ੇ (ਖੁਮਾਰੀ) ਦਾ ਨੇੜੇ ਦਾ ਰਿਸ਼ਤਾ ਅਸੀਂ ਪਹਿਲਾਂ ਵੇਖਿਆ ਹੀ ਹੈ।

ਵੈਦਿਕ ਯੁੱਗ ਵਿੱਚ ਯੁਗ ਕੀਤੇ ਜਾਂਦੇ ਸਨ ਤੇ ਉਹਨਾਂ ਵਿੱਚੋਂ ਇੱਕ ਯੱਗ ਸੀ-ਸੌਤਰਾਮਣੀ। ਇਸ ਯੱਗ ਵਿੱਚ ਸੁਰਾ (ਸ਼ਰਾਬ) ਹੀ ਪੀਤੀ ਜਾਂਦੀ ਸੀ ਅਤੇ ਇਹ ਧਾਰਮਿਕ ਆਦੇਸ਼ ਹੈ ਕਿ ਸੌਤਰਾਮਣੀ ਯੱਗ ਵਿੱਚ ਸੁਰਾ ਪੀਵੇ। ਪਰ ਈਸ ਤੋਂ 6-7 ਸੌ ਵਰ੍ਹੇ ਪਹਿਲਾਂ ਹੋਂਦ ਵਿੱਚ ਆਏ ਬੁੱਧ ਧਰਮ ਵਿੱਚ ਨਸ਼ਿਆਂ ਦਾ ਵਿਰੋਧ ਦਿਖਾਈ ਦਿੰਦਾ ਹੈ। ਬੁੱਧਇਜ਼ਮ ਦੇ ਮੁੱਢਲੇ ਨਿਯਮ ਪੰਚਸ਼ੀਲ ਕਹੇ ਜਾਂਦੇ ਹਨ, ਜਿੰਨ੍ਹਾਂ ਵਿੱਚ ਇੱਕ ਸੀਲ ਵਜੋਂ ਇਹ ਪ੍ਰਤਿੱਗਿਆ ਕਰਨੀ ਪੈਂਦੀ ਹੈ ਕਿ ਮੈਂ ਕਿਸੇ ਵੀ ਤਰ੍ਹਾਂ ਦੇ ਨਸ਼ੇ ਦਾ ਇਸਤੇਮਾਲ ਨਹੀਂ ਕਰਾਂਗਾ। ਬਾਅਦ ਵਿੱਚ ਹੌਲੀ-ਹੌਲੀ ਹਿੰਦੂ ਧਰਮ ਵਿੱਚ ਵੀ ਨਸ਼ੇ ਨੂੰ ਬੁਰਾ ਸਮਝਿਆ ਜਾਣ ਲੱਗਾ। ਜਿਉਂ-ਜਿਉਂ ਬੁੱਧ ਧਰਮ ਅਤੇ ਜੈਨ ਧਰਮ ਦਾ ਅਸਰ ਵਧਦਾ ਗਿਆ, 'ਹਿੰਦੂ' ਲੋਕ ਵੈਦਿਕ ਧਰਮ ਨੂੰ ਛੱਡਦੇ ਤੇ ਬਦਲਦੇ ਗਏ। ਇਸ ਤਰ੍ਹਾਂ ਉਹਨਾਂ ਦਾ ਧਰਮ ਵੈਦਿਕ ਧਰਮ ਦੀ ਥਾਂ ਹਿੰਦੂ ਧਰਮ ਬਣ ਗਿਆ। ਬਾਅਦ ਵਿੱਚ ਇਸਲਾਮ ਧਰਮ ਪੈਦਾ ਹੋਇਆ ਤੇ ਉਸ ਨੇ ਵੀ ਨਸ਼ੇ ਦੀ ਨਿਖੇਧੀ ਕੀਤੀ। ਇਸਾਈ ਧਰਮ ਦੇ ਵੀ ਕਈ ਫਿਰਕੇ ਨਸ਼ਿਆਂ ਦੀ ਨਿੰਦਾ ਕਰਦੇ ਹਨ।

ਅਸੀਂ ਦੁਨੀਆਂ ਦੇ ਵੱਡੇ-ਵੱਡੇ ਧਰਮਾਂ ਦੀ ਚਰਚਾ ਕੀਤੀ ਹੈ, ਭਾਵੇਂ ਹੋਰ ਵੀ ਕਈ ਧਰਮ ਅਜਿਹੇ ਹਨ ਜੋ ਨਸ਼ੇ ਦੀ ਨਿੰਦਿਆ ਕਰਦੇ ਹਨ। ਇੱਥੇ ਸਵਾਲ ਇਹ ਪੈਦਾ ਹੁੰਦਾ ਹੈ ਕਿ ਨਸ਼ੇ ਫਿਰ ਬੰਦ ਕਿਉਂ ਨਾ ਹੋਏ? ਭਾਰਤ ਦੀ ਗੱਲ ਛੱਡੋ, ਪੰਜਾਬ ਦੀ ਗੱਲ ਲਓ। ਇੱਥੇ ਹਿੰਦੂ ਹਨ, ਮੁਸਲਮਾਨ ਹਨ, ਇਸਾਈ ਹਨ, ਜੈਨੀ ਹਨ, ਬੋਧੀ ਹਨ ਅਤੇ ਬਹੁ-ਗਿਣਤੀ ਸਿੱਖ ਹਨ। ਇਹਨਾਂ ਸਾਰਿਆਂ ਦੇ ਧਰਮ ਨਸ਼ਿਆਂ ਦੀ ਨਿਖੇਧੀ ਕਰਦੇ ਹਨ। ਫਿਰ ਪੰਜਾਬ ਵਿੱਚ ਨਸ਼ਿਆਂ ਦਾ 6ਵਾਂ ਦਰਿਆ ਕਿਵੇਂ ਵਗ ਪਿਆ? ਇੱਥੇ ਨਸ਼ੇ ਕੌਣ ਕਰਦਾ ਹੈ?

ਕਈ ਵਾਰ ਧਰਮ ਸਥਾਨਾਂ ਤੋਂ ਸ਼ਰਾਬ ਦੇ ਠੇਕੇ ਦੂਰ ਕਰਨ ਲਈ ਸ਼ੋਰ ਮਚਾਇਆ ਜਾਂਦਾ ਹੈ ਪਰ ਕਦੇ ਕਿਸੇ ਵੀ ਧਰਮ ਦੇ ਠੇਕੇਦਾਰ ਨੇ ਨਾ ਤਾਂ ਪੰਜਾਬ ਵਿੱਚ ਸ਼ਰਾਬ ਦੇ ਠੇਕੇ ਬੰਦ ਕਰਨ ਲਈ ਕੋਈ ਫ਼ਤਵਾ ਜਾਰੀ ਕੀਤਾ ਹੈ ਤੇ ਨਾ ਕਿਸੇ ਨੇ ਨਸ਼ੇ ਵੇਚਣ ਵਾਲੇ ਆਪਣੇ ਕਿਸੇ ਅਨੁਯਾਈ ਨੂੰ ਹੀ ਆਪਣੇ ਧਰਮ ਵਿੱਚੋਂ ਛੇਕਿਆ ਹੈ।

ਨਸ਼ਿਆਂ ਦੀ ਵਰਤੋਂ ਆਦਮੀ ਕਦੋਂ ਤੇ ਕਿਉਂ ਕਰਦਾ ਹੈ? ਇਸ ਦਾ ਮੁੱਖ ਕਾਰਣ ਹੈ, ਸੰਸਾਰ ਦੀ ਵਾਸਤਵਿਕਤਾ ਨੂੰ ਭੁਲਾਉਣਾ। ਸੰਸਾਰ ਜੇ ਕਿਸੇ ਅਖੌਤੀ ਪ੍ਰਮਾਤਮਾ ਵਰਗੇ ਪੂਰਨ ਨੇ ਸੱਚਮੁੱਚ ਬਣਾਇਆ ਹੁੰਦਾ ਤਾਂ ਇਹ ਇੱਕ ਬਹੁਤ ਹੀ ਵਧੀਆ ਥਾਂ ਹੁੰਦਾ ਅਤੇ ਉਸ 'ਰੱਬ' ਦੀ ਰਚਨਾ ਨੂੰ ਭੁਲਾਉਣ ਦੀ ਬੰਦੇ ਨੂੰ ਕਦੇ ਲੋੜ ਹੀ ਨਾ ਪੈਂਦੀ ਪਰ ਇਹ ਸੰਸਾਰ ਕਿਉਂਕਿ ਆਪਣੇ ਆਪ ਵਿਕਸਤ ਹੋਇਆ ਹੈ, ਇਸ ਲਈ ਇਸ ਵਿੱਚ ਬਹੁਤ ਕੁਝ ਅਜਿਹਾ ਹੈ ਜੋ ਮਨੁੱਖ ਲਈ ਦੁਖਦਾਇਕ ਹੈ, ਉਸ ਨੂੰ ਆਪਣੇ ਪੇਟ ਦੀ ਖਾਤਰ ਬਹੁਤ ਭੱਜ-ਦੌੜ ਕਰਨੀ ਪੈਂਦੀ ਹੈ, ਜਿਸ ਨਾਲ ਉਹ ਸਰੀਰਿਕ ਰੂਪ ਵਿੱਚ ਥੱਕਦਾ ਹੈ। ਉਸ ਥਕਾਨ ਨੂੰ ਦੂਰ ਕਰਨ ਲਈ ਉਹ ਨਸ਼ਾ ਕਰਦਾ ਹੈ। ਭੱਜ-ਦੌੜ ਕਰਨ ਉਪਰੰਤ ਵੀ ਜਦ ਮਨ ਮੁਤਾਬਕ ਸਫ਼ਲਤਾ ਪ੍ਰਾਪਤ ਨਹੀਂ ਹੁੰਦੀ, ਉਹ ਨਿਰਾਸ਼ ਹੋਇਆ ਨਸ਼ਾ ਕਰਦਾ ਹੈ। ਜਦੋਂ ਉਹ ਕਿਸੇ ਸਫ਼ਲਤਾ ਨੂੰ ਪ੍ਰਾਪਤ ਕਰ ਲੈਂਦਾ ਹੈ, ਉਹ ਸੰਸਾਰ ਦੀ ਕਰੂਪਤਾ ਨੂੰ ਭੁੱਲ ਕੇ ਖੁਸ਼ੀ ਮਨਾਉਣਾ ਲੋਚਦਾ ਹੈ ਤੇ ਨਸ਼ਾ ਕਰਦਾ ਹੈ।

ਧਰਮ ਕਹਿੰਦਾ ਹੈ ਕਿ ਨਾਮ ਜਪ, ਉਸ 'ਤੇ ਭਰੋਸਾ ਰੱਖ, ਸਭ ਠੀਕ ਹੋ ਜਾਵੇਗਾ। ਵਿਸ਼ਵਾਸ਼ ਰੱਖ, ਨਸ਼ੇ ਦੀ ਲੋੜ ਹੀ ਨਹੀਂ ਰਹੇਗੀ ਪਰ ਸਵਾਲ ਤਾਂ ਇਹ ਹੈ ਕਿ ਜੇ ਕੋਈ ਹੈ, ਜਿਸ 'ਤੇ ਭਰੋਸਾ ਰੱਖਣ ਨਾਲ ਸਭ ਕੁਝ ਠੀਕ ਹੋ ਜਾਵੇਗਾ, ਨਾ ਸਰੀਰਿਕ ਥਕਾਨ ਹੋਵੇਗੀ, ਨਾ ਮਾਨਸਿਕ ਨਿਰਾਸ਼ਾ ਹੋਵੇਗੀ, ਤਾਂ ਉਹ ਉਦੋਂ ਕਿੱਥੇ ਹੁੰਦਾ ਹੈ, ਜਦੋਂ ਥਕਾਨ ਹੁੰਦੀ ਹੈ, ਜਦੋਂ ਨਿਰਾਸ਼ਾ ਹੁੰਦੀ ਹੈ? ਭਰੋਸੇ ਜਾਂ ਨਾ ਭਰੋਸੇ ਦਾ ਸਵਾਲ ਹੀ ਕਿਉਂ ਪੈਦਾ ਹੁੰਦਾ ਹੈ?

ਸਭ ਧਰਮਾਂ ਦੇ ਪੈਰੋਕਾਰ ਨਸ਼ਿਆਂ ਦੀ ਵਰਤੋਂ ਕਰਦੇ ਹਨ। ਪੰਜਾਬ ਵਿੱਚ ਜੋ ਐਨੀ ਸ਼ਰਾਬ ਲਗਦੀ ਹੈ, ਉਹ ਕੀ ਸਾਡੇ ਧਰਮਾਂ ਨੂੰ ਨਾ ਮੰਨਣ ਵਾਲੇ ਦੂਜੇ ਗ੍ਰਹਿ ਦੇ ਲੋਕ ਆ ਕੇ ਪੀਂਦੇ ਹਨ? ਇੱਥੋਂ ਦੇ ਲੋਕ ਹੀ ਪੀਂਦੇ ਹਨ ਤੇ ਉਹ ਇੱਥੋਂ ਦੇ ਧਰਮਾਂ ਦੇ ਹੀ ਅਨੁਯਾਈ ਹਨ, ਇੱਥੋਂ ਦੇ ਧਰਮਾਂ ਦੇ ਹੀ ਚਿੰਨ੍ਹ ਢੋਣ ਵਾਲੇ ਲੋਕ ਹੁੰਦੇ ਹਨ। ਹਾਲਾਂ ਕਿ ਕੁਝ ਲੋਕ ਧਰਮ ਵੱਲੋਂ ਦਿੱਤੇ ਭਰੋਸੇ ਦੇ ਵਾਰ-ਵਾਰ ਫੇਲ੍ਹ ਹੋਣ ਦੇ ਬਾਵਜੂਦ ਉਸ ਦੀ ਗੱਲ ਸੁਣ ਕੇ ਵੀ ਨਸ਼ੇ ਦੀ ਜਰੂਰਤ ਮਹਿਸੂਸ ਕਰਦੇ ਹਨ ਤਾਂ

> *ਨਸ਼ਾ ਅਤੇ ਧਰਮ ਇੱਕੋ ਹੀ ਚੀਜ਼ ਹੈ। ਇਸੇ ਕਰਕੇ ਕਈ ਵਿਚਾਰਕਾਂ ਨੇ ਧਰਮ ਨੂੰ ਅਫ਼ੀਮ ਕਿਹਾ ਹੈ। ਨਸ਼ਾ ਕਰਕੇ ਆਦਮੀ ਹਾਲਾਤ ਨੂੰ ਉਸੇ ਤਰ੍ਹਾਂ ਅਸਥਾਈ ਤੌਰ 'ਤੇ ਭੁੱਲ ਜਾਂਦਾ ਹੈ ਜਿਵੇਂ ਕਿਸੇ ਧਾਰਮਿਕ ਕਰਮ ਕਾਂਡ ਵਿੱਚ ਲੱਗਣ ਨਾਲ ਉਹ ਕੁਝ ਸਮੇਂ ਲਈ ਕੌੜੀ ਹਕੀਕਤ ਨੂੰ ਭੁੱਲ ਜਾਂਦਾ ਹੈ। ਤੁਸੀਂ ਸਚਮੁਚ ਦੀ ਅਫ਼ੀਮ ਖਾ ਲਓ ਜਾਂ ਧਰਮ ਨੂੰ ਅਫ਼ੀਮ ਵਜੋਂ ਇਸਤੇਮਾਲ ਕਰ ਲਵੋ, ਗੱਲ ਉਹੀ ਰਹਿੰਦੀ ਹੈ ਜੋ ਬਿੱਲੀ ਨੂੰ ਵੇਖ ਕੇ ਕਬੂਤਰ ਦੇ ਅੱਖਾਂ ਮੀਚਣ ਵੇਲੇ ਹੁੰਦੀ ਹੈ, ਕਿਉਂਕਿ ਸਮੱਸਿਆ ਤਾਂ ਉੱਥੇ ਦੀ ਉੱਥੇ ਹੀ ਖੜੀ ਰਹਿੰਦੀ ਹੈ।*

ਇਹ ਧਰਮ ਦੀ ਅਸਫ਼ਲਤਾ ਹੈ, ਉਸ ਦੇ ਭਰੋਸੇ ਦੀ ਬੇਭਰੋਸੇਯੋਗਤਾ ਹੈ।

ਤੀਜੀ ਤਰ੍ਹਾਂ ਦੇ ਉਹ ਲੋਕ ਹਨ ਜੋ ਨਾ ਨਸ਼ਿਆਂ ਦੀ ਵਰਤੋਂ ਕਰਦੇ ਹਨ ਤੇ ਨਾ ਧਰਮ ਦੇ ਭਰੋਸੇ ਰਹਿੰਦੇ ਹਨ, ਸਗੋਂ ਆਪਣਾ ਜੀਵਨ ਤਰਕ ਸੰਗਤ ਤੇ ਬੁੱਧੀਵਾਦੀ ਢੰਗ ਨਾਲ ਸੰਤੁਲਿਤ ਕਰਨ ਦੀ ਕੋਸ਼ਿਸ਼ ਕਰਦੇ ਹਨ। ਮੈਂ ਸਮਝਦਾ ਹਾਂ ਕਿ ਇਹ ਇੱਕ ਆਦਰਸ਼ ਸਥਿਤੀ ਹੈ। ਸਾਨੂੰ ਜ਼ਿਆਦਾ ਤੋਂ ਜ਼ਿਆਦਾ ਇਸੇ ਸਥਿਤੀ ਲਈ ਯਤਨ ਕਰਨਾ ਚਾਹੀਦਾ ਹੈ। ਅਸੀਂ ਥਕਾਨ, ਨਿਰਾਸ਼ਾ ਆਦਿ ਨੂੰ ਦੁਨੀਆਂ ਵਿੱਚੋਂ ਖ਼ਤਮ ਨਹੀਂ ਕਰ ਸਕਦੇ। ਮਨੁੱਖੀ ਯਤਨਾਂ ਨਾਲ ਇਸ ਨੂੰ ਘੱਟ ਕਰਨ ਜਾਂ ਇਸ ਦੀ ਤੇਜ਼ੀ ਨੂੰ ਘਟਾਉਣ ਵੱਲ ਹੀ ਵਧਿਆ ਜਾ ਸਕਦਾ ਹੈ, ਯਾਨੀ ਇਸ ਦੇ ਪ੍ਰਬੰਧਨ ਦਾ ਯਤਨ ਕੀਤਾ ਜਾ ਸਕਦਾ ਹੈ, ਕਿਉਂਕਿ ਸਾਰੇ ਹਾਲਾਤ ਉੱਤੇ ਸਾਡਾ ਵਿਅਕਤੀਗਤ ਤੌਰ 'ਤੇ ਨਿਯੰਤਰਣ (ਕੰਟਰੋਲ) ਨਹੀਂ ਹੁੰਦਾ।

ਨਸ਼ਾ ਅਤੇ ਧਰਮ ਇੱਕੋ ਹੀ ਚੀਜ਼ ਹੈ। ਇਸੇ ਕਰਕੇ ਕਈ ਵਿਚਾਰਕਾਂ ਨੇ ਧਰਮ ਨੂੰ ਅਫ਼ੀਮ ਕਿਹਾ ਹੈ। ਨਸ਼ਾ ਕਰਕੇ ਆਦਮੀ ਹਾਲਾਤ ਨੂੰ ਉਸੇ ਤਰ੍ਹਾਂ ਅਸਥਾਈ ਤੌਰ 'ਤੇ ਭੁੱਲ ਜਾਂਦਾ ਹੈ ਜਿਵੇਂ ਕਿਸੇ ਧਾਰਮਿਕ ਕਰਮ ਕਾਂਡ ਵਿੱਚ ਲੱਗਣ ਨਾਲ ਉਹ ਕੁਝ ਸਮੇਂ ਲਈ ਕੌੜੀ ਹਕੀਕਤ ਨੂੰ ਭੁੱਲ ਜਾਂਦਾ ਹੈ। ਤੁਸੀਂ ਸਚਮੁਚ ਦੀ ਅਫ਼ੀਮ ਖਾ ਲਓ ਜਾਂ ਧਰਮ ਨੂੰ ਅਫ਼ੀਮ ਵਜੋਂ ਇਸਤੇਮਾਲ ਕਰ ਲਵੋ, ਗੱਲ ਉਹੀ ਰਹਿੰਦੀ ਹੈ ਜੋ ਬਿੱਲੀ ਨੂੰ ਵੇਖ ਕੇ ਕਬੂਤਰ ਦੇ ਅੱਖਾਂ ਮੀਚਣ ਵੇਲੇ ਹੁੰਦੀ ਹੈ, ਕਿਉਂਕਿ ਸਮੱਸਿਆ ਤਾਂ ਉੱਥੇ ਦੀ ਉੱਥੇ ਹੀ ਖੜੀ ਰਹਿੰਦੀ ਹੈ। ਜੇ ਆਦਮੀ ਬੇਰੁਜ਼ਗਾਰ ਹੈ ਤਾਂ ਚਾਹੇ ਉਹ ਸੱਚੀਂ ਦੀ ਅਫ਼ੀਮ ਖਾਵੇ ਚਾਹੇ ਧਰਮ ਵਾਲੀ ਅਫ਼ੀਮ, ਉਸ ਨੂੰ ਕਿਸੇ ਵੀ ਤਰ੍ਹਾਂ ਦੀ ਅਫ਼ੀਮ ਨੌਕਰੀ ਨਹੀਂ ਦੁਆ ਸਕਦੀ। ਉਸ ਲਈ ਤਾਂ ਉਸ ਤਰ੍ਹਾਂ ਦੇ ਉਪਰਾਲੇ ਕਰਨੇ ਹੋਣਗੇ ਜੋ ਨੌਕਰੀ ਪ੍ਰਾਪਤ ਕਰਨ ਵਿੱਚ

ਸਹਾਈ ਹੋਣ। ਉਹ ਉਪਰਾਲੇ ਸੰਤੁਲਿਤ ਰਹਿ ਕੇ ਜ਼ਿਆਦਾ ਚੰਗੀ ਤਰ੍ਹਾਂ ਕੀਤੇ ਜਾ ਸਕਦੇ ਹਨ।

ਹਾਂ, ਦਵਾਈ ਦੇ ਤੌਰ 'ਤੇ ਕਈ ਵਾਰ ਨਸ਼ਾ ਸਹਾਈ ਵੀ ਹੋ ਸਕਦਾ ਹੈ ਪਰ ਸਮੱਸਿਆ ਉਦੋਂ ਬਣਦੀ ਹੈ, ਜਦੋਂ ਦਵਾਈ ਹੀ ਮਰਜ਼ ਬਣ ਜਾਂਦੀ ਹੈ। ਦਰਅਸਲ, ਨਸ਼ਿਆਂ ਦੀ ਸਮੱਸਿਆ ਪੈਦਾ ਹੀ ਉਦੋਂ ਹੁੰਦੀ ਹੈ, ਜਦੋਂ ਨਸ਼ਾ ਕਰਨਾ ਆਦਤ ਬਣ ਜਾਂਦੀ ਹੈ, ਜਦੋਂ ਇਹ ਆਦਤ ਬੰਦੇ ਹੀ ਕਮਜ਼ੋਰੀ ਬਣ ਜਾਂਦੀ ਹੈ।ਥਕਾਨ, ਨਿਰਾਸ਼ਾ ਆਦਿ ਦੇ ਸਮੇਂ ਨਸ਼ਾ ਦਵਾਈ ਵਾਂਗ ਹੁੰਦਾ ਹੈ, ਪਰ ਜਦੋਂ ਨਸ਼ੇ ਵਾਸਤੇ ਨਸ਼ਾ ਕੀਤਾ ਜਾਂਦਾ ਹੈ, ਜਦੋਂ ਨਸ਼ੇ ਬਿਨਾਂ ਰਹਿ ਹੀ ਨਹੀਂ ਹੁੰਦਾ, ਵਾਲੀ ਸਥਿਤੀ ਪੈਦਾ ਹੁੰਦੀ ਹੈ, ਉਦੋਂ ਹੀ ਨਸ਼ਾ ਸਮੱਸਿਆ ਬਣਦਾ ਹੈ। ਉਹੀ ਸਥਿਤੀ ਨਸ਼ਿਆਂ ਨੂੰ ਬੁਰੇ ਬਣਾਉਂਦੀ ਹੈ। ਜਦੋਂ ਤੀਕ ਅਜਿਹਾ ਨਹੀਂ ਹੁੰਦਾ, ਨਸ਼ੇ ਕੋਈ ਕੋਝੀ ਚੀਜ਼ ਨਹੀਂ ਬਣਦੇ, ਪਰ ਜਿਵੇਂ ਹੀ ਉਪਰੋਕਤ ਸਥਿਤੀ ਪੈਦਾ ਹੁੰਦੀ ਹੈ, ਦਵਾਈ ਮਰਜ਼ ਬਣ ਜਾਂਦੀ ਹੈ। ਦਰਅਸਲ, ਇਸੇ ਹਾਲਤ ਨੂੰ ਆਉਣ ਤੋਂ ਰੋਕਣ ਲਈ ਹੀ ਨਸ਼ਿਆਂ ਦੀ ਨਿਖੇਧੀ ਕੀਤੀ ਜਾਂਦੀ ਹੈ।

ਜੇ ਕੋਈ ਵਿਅਕਤੀ ਸੰਤੁਲਿਤ ਢੰਗ ਨਾਲ ਸ਼ਰਾਬ ਆਦਿ ਦਾ ਇਸਤੇਮਾਲ ਕਰਦਾ ਹੈ ਤਾਂ ਉਹ ਆਪਣੇ ਆਪ ਵਿੱਚ ਨਾ ਕੋਈ ਪਾਪ ਕਰਦਾ ਹੈ ਤੇ ਨਾ ਕੋਈ ਅਪਰਾਧ। ਅਸਲ ਵਿੱਚ ਨਸ਼ਾ ਕਰਨਾ ਨਾ ਕੋਈ ਪਾਪ ਹੈ, ਨਾ ਅਪਰਾਧ, ਪਰ ਜਦੋਂ ਇਹ ਆਦਤ ਤੇ ਕਮਜ਼ੋਰੀ ਬਣ ਜਾਂਦਾ ਹੈ, ਉਦੋਂ ਇਹ ਇੱਕ ਮਰਜ਼ ਬਣ ਜਾਂਦਾ ਹੈ ਅਤੇ ਪਾਪ ਜਾਂ ਅਪਰਾਧ ਹੋਂਦ 'ਚ ਆਉਂਦਾ ਹੈ। ਮਰਜ਼ ਦਾ ਇਲਾਜ ਕੀਤਾ ਜਾਂਦਾ ਹੈ ਤੇ ਡਿਅਡਿਕਸ਼ਨ (ਨਸ਼ਾ ਛੁਡਾਊ) ਕੇਂਦਰਾਂ ਵਿੱਚ ਇਹੋ ਕੁਝ ਕੀਤਾ ਜਾਂਦਾ। ਸਰੀਰ ਦੇ ਰਸਾਇਣਕ ਅਤੇ ਦੂਜੇ ਵਿਕਾਰਾਂ ਨੂੰ ਠੀਕ ਕੀਤਾ ਜਾਂਦਾ ਹੈ ਜੋ ਨਸ਼ੇ ਵਿਚਲੇ ਰਸਾਇਣਾਂ ਆਦਿ ਨਾਲ ਪੈਦਾ ਹੋ ਜਾਂਦੇ ਹਨ।

ਗ਼ੈਰ-ਸੰਤੁਲਿਤ ਢੰਗ ਨਾਲ ਜਾਂ ਅਸੰਤੁਲਿਤ ਮਾਤਰਾ ਵਿੱਚ ਜੇ ਤੁਸੀਂ ਉਸ ਘਿਉ ਨੂੰ ਵੀ ਇਸਤੇਮਾਲ ਕਰੋਗੇ ਜਿਸ ਦੇ ਬਹੁਤ ਗੁਣ ਗਾਏ ਜਾਂਦੇ ਹਨ ਤਾਂ ਉਹ ਵੀ ਸਮੱਸਿਆ ਪੈਦਾ ਕਰੇਗਾ। ਇਸ ਲਈ ਜ਼ਰੂਰੀ ਹੈ ਕਿ ਸੰਤੁਲਿਤ ਅਤੇ ਸੰਯਮਿਤ ਜੀਵਨ ਦਾ ਪੱਲਾ ਕਦੇ ਨਾ ਛੱਡਿਆ ਜਾਵੇ। ਅਸੰਤੁਲਿਤ ਮਾਤਰਾ ਵਿੱਚ ਤਾਂ ਖਾਧੀ ਹੋਈ ਦਵਾਈ ਵੀ ਜਾਨਲੇਵਾ ਸਿੱਧ ਹੋ ਸਕਦੀ ਹੈ। ਅੰਤ ਵਿੱਚ ਮੈਂ ਇਹ ਕਹਿਣਾ ਚਾਹਾਂਗਾ ਕਿ ਨਸ਼ਿਆਂ ਵੱਲ ਨੂੰ ਵਧਣ, ਉਹਨਾਂ ਦੇ ਇੱਕ ਆਦਤ ਬਣਨ ਦਾ ਇੱਕ ਕਾਰਨ ਊਬ ਵੀ ਹੈ ਤੇ ਮਾਨਸਿਕ ਤੌਰ 'ਤੇ ਵਿਹਲਾਪਨ ਵੀ। ਇਹ ਬਹੁਤ ਮਹੱਤਵਪੂਰਨ ਚੀਜ਼ ਹੈ ਜਿਸ ਵੱਲ ਅਕਸਰ ਧਿਆਨ ਨਹੀਂ ਦਿੱਤਾ ਜਾਂਦਾ। ਵੱਡਿਆਂ ਘਰਾਂ ਦੇ ਕਾਕੇ ਡਰਗਜ਼ ਵੱਲ ਨੂੰ ਕਿਉਂ ਵਧਦੇ ਹਨ? ਖਾਂਦੇ-ਪੀਂਦੇ ਘਰਾਂ ਦੇ ਬੰਦੇ ਨਸ਼ਿਆਂ ਵਿੱਚ ਗਰਕ ਕਿਉਂ ਹੁੰਦੇ ਹਨ? ਸ਼ਾਮ ਨੂੰ ਨਸ਼ੇ ਨੂੰ ਮਨ ਕਿਉਂ ਕਰਦਾ ਹੈ? ਇਹਨਾਂ ਸਵਾਲਾਂ ਦਾ ਉੱਤਰ ਹੈ- ਊਬ ਅਤੇ ਵਿਹਲਾਪਨ।

ਜੇ ਵੱਡਿਆਂ ਘਰਾਂ ਕੇ ਕਾਕੇ, ਖਾਂਦੇ-ਪੀਂਦੇ ਘਰਾਂ ਦੇ ਬੰਦੇ ਮਾਨਸਿਕ ਤੌਰ 'ਤੇ ਕਿਸੇ ਕੰਮ ਵਿੱਚ ਲੱਗ ਜਾਣ ਤਾਂ ਉਹਨਾਂ ਨੂੰ ਨਸ਼ੇ ਦੀ ਲੋੜ ਹੀ ਨਹੀਂ ਪਵੇਗੀ। ਮੈਂ ਦੇਖਿਆ ਹੈ ਕਿ ਜਿਹੜੇ ਮੁੰਡੇ ਖੇਡਾਂ 'ਚ ਲੱਗ ਜਾਂਦੇ ਹਨ ਜਾਂ ਜਿਮ ਜਾਂਦੇ ਹਨ, ਉਹ ਰੁੱਝ ਜਾਂਦੇ ਹਨ ਤੇ ਨਸ਼ਿਆਂ ਆਦਿ ਤੋਂ ਬਚ ਜਾਂਦੇ ਹਨ। ਜਿਹੜੇ ਬੰਦੇ ਸ਼ਾਮ ਨੂੰ ਸੈਰ ਕਰਨ ਜਾਂਦੇ ਹਨ ਜਾਂ ਬਾਗ਼ਬਾਨੀ ਆਦਿ ਦੇ ਕੰਮ ਵਿੱਚ ਜੁਟ ਜਾਂਦੇ ਹਨ, ਉਹ ਵੀ ਨਸ਼ੇ ਦੇ ਮੁਹਤਾਜ ਨਹੀਂ ਰਹਿੰਦੇ। ਮਤਲਬ ਇਹ ਹੈ ਕਿ ਜੇ ਕਿਸੇ ਕੰਮ ਵਿੱਚ, ਚੰਗਾ ਹੋਵੇ ਜੇ ਕਿਸੇ ਸਕਾਰਾਤਮਕ ਕੰਮ ਵਿੱਚ, ਆਦਮੀ/ਔਰਤ ਰੁੱਝ ਜਾਵੇ ਤਾਂ ਉਸ ਨੂੰ ਨਸ਼ੇ ਦੀ ਲੋੜ ਨਹੀਂ ਰਹੇਗੀ।

ਇੰਜ ਅਸੀਂ ਦੇਖਦੇ ਹਾਂ ਕਿ ਨਸ਼ਾ, ਨਾ ਸਿਰਫ਼ ਸਰੀਰਕ ਤੌਰ 'ਤੇ ਥੱਕੇ ਅਤੇ ਮਾਨਸਿਕ ਤੌਰ 'ਤੇ ਨਿਰਾਸ਼ ਵਿਅਕਤੀ ਹੀ ਕਰਦੇ ਹਨ, ਸਗੋਂ ਮਾਨਸਿਕ ਤੇ ਸਰੀਰਕ ਤੌਰ 'ਤੇ ਵਿਹਲੇ ਬੰਦੇ ਵੀ ਨਸ਼ਾ ਕਰਨ ਲੱਗ ਪੈਂਦੇ ਹਨ। ਥੱਕੇ ਤੇ ਨਿਰਾਸ਼ ਲੋਕਾਂ ਲਈ ਸੰਤੁਲਿਤ ਅਤੇ ਸੰਯਮਿਤ ਨਸ਼ਾ ਜੇ ਦਵਾਈ ਬਣ ਜਾਂਦਾ ਹੈ ਤਾਂ ਵਿਹਲੇਪਨ ਦੇ ਸ਼ਿਕਾਰ ਲੋਕਾਂ ਲਈ ਇਹ ਮਰਜ਼ ਬਣ ਜਾਂਦਾ ਹੈ। ਇਸ ਲਈ ਜਰੂਰੀ ਹੈ ਕਿ ਇਸ ਨੂੰ ਨਾ ਸਿਰਫ਼ ਮਰਜ਼ ਨਾ ਬਣਨ ਦੇਈਏ, ਸਗੋਂ ਇਸ ਨੂੰ ਦਵਾਈ ਦੇ ਤੌਰ 'ਤੇ ਵੀ ਅਸੰਤੁਲਿਤ ਅਤੇ ਅਸੰਯਮਿਤ ਰੂਪ ਵਿੱਚ ਗ੍ਰਹਿਣ ਨਾ ਕਰੀਏ, ਕਿਉਂਕਿ ਨਸ਼ਿਆਂ ਵਿੱਚ ਆਦਤ ਬਣ ਜਾਣ ਦੀ ਸੁਭਾਵਿਕ ਪ੍ਰਵਿਰਤੀ ਹੁੰਦੀ ਹੈ। ਨਸ਼ੇ ਵਿੱਚ ਆਦਮੀ ਅੰਸਤੁਲਣ ਅਤੇ ਅਸੰਯਮ ਵੱਲ ਵਧ ਹੀ ਜਾਂਦਾ ਹੈ, ਕਿਉਂਕਿ ਦਿਮਾਗ਼ ਦਾ ਸੈਂਸਰ ਸਿਸਟਮ ਨਸ਼ੇ ਨਾਲ ਪ੍ਰਭਾਵਿਤ ਹੋ ਕੇ ਆਪਣੀ ਭੂਮਿਕਾ ਸਹੀ ਢੰਗ ਨਾਲ ਨਿਭਾਉਣ ਦੇ ਅਯੋਗ ਹੋ ਜਾਂਦਾ ਹੈ।

ਨਸ਼ਾ ਦੂਰ ਹੋ ਸਕਦਾ ਹੈ, ਇਹ ਨਾ ਪਾਪ ਹੈ, ਨਾ ਅਪਰਾਧ ਪਰ ਅਸੰਯਮ ਦਾਰੂ ਨੂੰ ਮਰਜ਼ ਬਣਾ ਸਕਦਾ ਤੇ ਮਰਜ਼ ਦਾ ਫਿਰ ਇਲਾਜ ਕਰਵਾਉਣਾ ਪੈਂਦਾ ਹੈ। ਸਮਝਦਾਰੀ ਇਸੇ ਵਿੱਚ ਹੈ ਕਿ ਦਾਰੂ ਨੂੰ ਮਰਜ਼ ਨਾ ਬਣਨ ਦਿੱਤਾ ਜਾਵੇ ਕਿਉਂਕਿ ਦਾਰੂ ਨਾਲ ਮਰਜ ਪੈਦਾ ਕਰਵਾ ਲੈਣ ਵਾਲਾ ਬੰਦਾ, ਕੋਈ ਬੰਦਿਆਂ ਵਾਲਾ ਕੰਮ ਨਹੀਂ ਕਰ ਰਿਹਾ ਹੁੰਦਾ।

ਨਸ਼ਾ, ਦਾਰੂ ਦੀ ਭੂਮਿਕਾ ਇਸ ਲਈ ਨਿਭਾਉਂਦਾ ਹੈ ਕਿ ਬੰਦਾ, ਬੰਦਿਆਂ ਵਰਗਾ ਜੀਵਨ ਜਿਉਂ ਸਕੇ; ਪਰ ਜੇ ਦਾਰੂ ਨੂੰ ਹੀ ਮਰਜ਼ ਬਣਨ ਦਿੱਤਾ ਜਾਂਦਾ ਹੈ ਤਾਂ ਸਮਝੋ ਬੰਦਾ ਬੰਦਿਆਂ ਵਾਂਗ ਮਰ ਵੀ ਨਹੀਂ ਸਕਦਾ। ❑❑ 98145-80497

# ਮਨੁੱਖੀ ਸਖਸ਼ੀਅਤ ਦਾ ਸੱਚ



ਡਾ. ਸ਼ਿਆਮ ਸੁੰਦਰ ਦੀਪਤੀ

ਮਨੁੱਖੀ ਸਖ਼ਸ਼ੀਅਤ ਇਕ ਅਜਿਹਾ ਪਹਿਲੂ ਹੈ ਜਿਸ ਨੂੰ ਸਮਝਣ ਦੇ ਯਤਨ ਸਦੀਆਂ ਤੋਂ ਹੋ ਰਹੇ ਹਨ। ਜਦੋਂ ਤੋਂ ਮਨੁੱਖ ਦੀ ਸੋਝੀ ਵਿਚ ਜਗਿਆਸੂ ਪ੍ਰਵਿਰਤੀ, ਆਪਣੇ ਆਲੇ-ਦੁਆਲੇ ਨੂੰ ਜਾਨਣ-ਸਮਝਣ ਵਿਸ਼ਲੇਸ਼ਣ ਕਰਨ ਦੀ ਰੁਚੀ ਪੈਦਾ ਹੋਈ ਹੈ, ਮਨੁੱਖ ਨੇ ਆਪਣੇ ਆਪ ਨੂੰ ਸਮਝਣ ਦੇ ਉਪਰਾਲੇ ਵੀ ਕੀਤੇ ਹਨ। ਇਹ ਚਾਹੇ ਮੈਂ ਨੂੰ ਅਜੋਕੇ ਮਨੋਵਿਗਿਆਨੀ ਮਨੁੱਖੀ ਸਖ਼ਸ਼ੀਅਤ ਕਹਿੰਦੇ ਹਨ।

'ਮੈਂ ਕੌਣ ਹਾਂ?' ਜਾਂ 'ਮਨੁੱਖ ਕੀ ਹੈ?' ਦੀ ਸਮਝ ਵੇਲੇ ਜਾਂ ਇਸ ਨੂੰ ਵਿਆਖਿਆ ਕਰਨ ਵੇਲੇ ਅਸੀਂ ਸਰੀਰ ਤੋਂ ਵੱਧ, ਮਨੁੱਖ ਦੀ ਕਿਸੇ ਚਾਲਕ ਸ਼ਕਤੀ ਨੂੰ ਬਿਆਨ ਕਰਦੇ ਹਾਂ। ਇਸ ਚਾਲਕ ਸ਼ਕਤੀ ਦੇ ਆਧਾਰ ਤੇ ਜੇਕਰ ਅਸੀਂ ਪੂਰਬ ਅਤੇ ਪੱਛਮ ਦੇ ਦਾਰਸ਼ਨਿਕਾਂ ਦੇ ਵਿਚਾਰਾਂ ਨੂੰ ਘੋਖੀਏ ਤਾਂ ਨਿਸਚਤ ਹੀ ਪੂਰਬ ਵਿਚ ਕੁਦਰਤ ਨੂੰ ਵਧੇਰੇ ਤੌਰ ਤੇ ਰਹੱਸਮਈ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਰਹੱਸਮਈ ਹੋਣ ਦਾ ਸਕੰਲਪ ਵੈਸੇ ਕੋਈ ਗੈਰ ਵਿਗਿਆਨਕ ਨਹੀਂ ਹੈ। ਜੋ ਵਰਤਾਰਾ ਸਾਡੀ ਸਮਝ ਵਿਚ ਨਹੀਂ ਹੈ ਜੋ ਪਹਿਲੂ ਸਾਡੀ ਪਕੜ ਤੋਂ ਬਾਹਰ ਹੈ, ਲਾਜ਼ਮੀ ਹੀ ਉਹ ਰਹੱਸਮਈ ਹੋਵੇਗਾ ਪਰ ਰਹੱਸਮਈ ਹੋਣਾ, ਉਦੋਂ ਗੈਰ ਵਿਗਿਆਨਕ ਬਣ ਜਾਂਦਾ ਹੈ ਜਦੋਂ ਅਸੀਂ ਰਹੱਸ ਨੂੰ ਜਾਨਣ ਲਈ ਕੋਈ ਉਤਸੁਕਤਾ ਨਾ ਦਿਖਾਈਏ। ਉਸ ਨੂੰ ਜਾਚਣ ਪੜਤਾਲਣ ਲਈ ਕਿਸੇ ਤਰ੍ਹਾਂ ਦੀ ਕੋਈ ਕੋਸ਼ਿਸ਼ ਹੀ ਨਾ ਕਰੀਏ ਜਾਂ ਰਹੱਸ ਨੂੰ ਜਾਨਣ ਮਗਰੋਂ ਵੀ ਉਸ ਨੂੰ ਸਵੀਕਾਰ ਨਾ ਕਰੀਏ ਜਾਂ ਫਿਰ ਇਸ ਤੋਂ ਅੱਗੇ ਲੋਕਾਂ ਸਾਹਮਣੇ ਸੱਚ ਨੂੰ ਨਾ ਲਿਆਈਏ ਤੇ ਜੇਕਰ ਲਿਆਈਏ ਵੀ ਤਾਂ ਤੋੜ ਮਰੋੜ ਕੇ ਲਿਆਈਏ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਫਿਰ ਅਸੀਂ ਖੜੋਤ ਦੀ ਅਵਸਥਾ ਵਿਚ ਆ ਜਾਂਦੇ ਹਾਂ।

ਇਸ ਸਮਝ ਨੂੰ ਅਸੀਂ ਪੂਰਬ ਤੇ ਪੱਛਮ ਦੇ ਦਾਰਸ਼ਿਨਕਾਂ ਤੋਂ ਅੱਗੇ ਵਿਗਿਆਨਕ ਵਿਕਾਸ ਵਿਚ ਸਾਫ ਦੇਖ ਸਕਦੇ ਹਾਂ। ਜਾਗਰੂਕਤਾ ਅਤੇ ਅਧਿਐਨ ਤੋਂ ਅਗਲਾ ਪੜਾਅ ਹੈ ਕਿ ਕਿਸੇ ਵੀ ਵਰਤਾਰੇ ਨੂੰ ਸਿਧਾਂਤਕ ਲੀਹਾਂ ਤੇ ਪਰਖਣਾ। ਇਸ ਦਿਸ਼ਾ ਵਿਚ ਅਤੇ ਇਸ ਦ੍ਰਿਸ਼ਟੀਕੋਣ ਤੋਂ ਪੱਛਮ ਨੇ ਵਿਗਿਆਨਕ ਸਮਝ ਦਾ ਵੱਧ ਵਿਕਾਸ ਕੀਤਾ ਹੈ। ਇਹ ਨਹੀਂ ਕਿ ਮਨੁੱਖ ਨੂੰ ਸਮਝਣ ਦੀ ਕੋਸ਼ਿਸ਼ ਆਪਣੇ ਖਿੱਤੇ ਵਿਚ ਨਾ ਹੋਈ ਹੋਵੇ, ਪਰ ਇੱਥੇ ਮਨੁੱਖੀ ਸਖ਼ਸ਼ੀਅਤ ਨੂੰ ਰਹੱਸਮਈ ਢੰਗ ਨਾਲ ਸਮਝਣ, ਮਨ ਅਤੇ ਆਤਮਾ ਨੂੰ ਆਪਸ ਵਿਚ ਉਲਝਾਉਣ ਅਤੇ ਆਤਮਾ ਨੂੰ ਪ੍ਰਮਾਤਮਾ (ਇਕ ਅਦਿਖ ਸ਼ਕਤੀ) ਨਾਲ ਜੋੜ ਕੇ ਜੋ ਭੰਬਲਭੂਸੇ ਪੈਦਾ ਕੀਤੇ ਹੋਏ ਹਨ, ਉਹ ਸਾਡੇ ਖਿੱਤੇ ਦੇ ਲੋਕਾਂ ਦੀ ਸਖ਼ਸ਼ੀਅਤ ਵਿਚ ਸਾਫ ਦੇਖੇ ਜਾ ਸਕਦੇ ਹਨ।

ਸਖ਼ਸ਼ੀਅਤ ਦਾ ਧਿਆਨ ਕਰਦਿਆਂ ਅਸੀਂ ਅਕਸਰ ਹੀ ਦੇਖਦੇ, ਕਹਿੰਦੇ ਹਾਂ ਕਿ ਸਾਡੀ ਵਿਆਖਿਆ ਹੁੰਦੀ ਹੈ: ਉਹ ਚੁਸਤ ਹੈ ਸ਼ਰਮੀਲਾ ਹੈ, ਧੋਖੇਬਾਜ਼ ਹੈ, ਖ਼ੁਦਗਰਜ਼, ਭੋਲਾ, ਬਹਾਦਰ ਆਦਿ ਦੇ ਵਿਸ਼ੇਸ਼ਣ ਵਰਤਦੇ ਹਾਂ। ਇਸ ਤੋਂ ਇਲਾਵਾ ਇਹ ਵੀ ਕਹਿੰਦੇ ਹਾਂ ਕਿ ਉਹ ਸਭ ਦੇ ਕੰਮ ਆਉਂਦਾ ਹੈ, ਉਸ ਨੂੰ ਸਭ ਨਾਲ ਗੱਲ ਕਰਨ ਦਾ ਸਲੀਕਾ ਹੈ ਆਦਿ। ਇਨ੍ਹਾਂ ਸਾਰੇ ਪਹਿਲੂਆਂ ਨੂੰ ਇਕ ਕੇਂਦਰੀ ਲਫਜ਼ ਵਿਚ ਕਹਿਣਾ ਹੋਵੇ ਤਾਂ ਉਹ ਹੈ ਮਨੁੱਖ ਦਾ ਸੁਭਾਅ ਜਾਂ ਵਿਵਹਾਰ। ਮਨੁੱਖ ਦੇ ਸੁਭਾਅ ਤੋਂ ਹੀ ਉਸ ਦੇ ਵਿਵਹਾਰ ਦੀ ਝਲਕ ਪੈਂਦੀ ਹੈ ਜਾਂ ਮਨੁੱਖ ਦਾ ਵਿਵਹਾਰ ਉਸ ਦੇ ਸੁਭਾਅ ਦਾ ਹੀ ਪ੍ਰਗਟਾਵਾ ਹੁੰਦਾ ਹੈ। ਇਸ ਤਰ੍ਹਾਂ ਸੁਭਾਅ, ਵਿਵਹਾਰ ਅਤੇ ਸਖ਼ਸ਼ੀਅਤ ਆਪਸ ਵਿਚ ਇਕ ਦੂਸਰੇ ਦੇ ਹੀ ਪੂਰਕ ਪੱਖ ਹਨ। ਇਸ ਪਹਿਲੂ ਨੂੰ ਸਪਸ਼ਟ ਕਰਦੇ ਹੋਏ ਅਸੀਂ ਇਹ ਵੀ ਕਹਿ ਦਿੰਦੇ ਹਾਂ ਕਿ ਫਲਾਣੇ ਦੀ ਸੂਰਤ ਤਾਂ ਵਧੀਆ ਹੈ ਪਰ ਸੀਰਤ ਮਾੜੀ ਹੈ। ਸਖ਼ਸ਼ ਭਾਵੇਂ ਦੇਖਣ ਨੂੰ ਕਿਹੋ ਜਿਹਾ ਹੈ ਪਰ ਸਖ਼ਸ਼ੀਅਤ ਬਹੁਤ ਪ੍ਰਭਾਵਸ਼ਾਲੀ ਹੈ। ਇਸ ਤਰ੍ਹਾਂ ਅਸੀਂ ਦੋ ਪਹਿਲੂਆਂ ਦਾ ਜ਼ਿਕਰ ਕਰਦੇ ਹਾਂ।

ਜਿੱਥੋਂ ਤੱਕ ਮਨੁੱਖੀ ਸਰੀਰ ਦੀ ਗੱਲ ਹੈ ਤਾਂ ਇੱਕ ਗੱਲ ਹੁਣ ਸਪਸ਼ਟ ਹੈ ਕਿ ਮਨੁੱਖ ਚਾਹੇ ਦੁਨੀਆਂ ਦੇ ਕਿਸੇ ਵੀ ਕੋਨੇ ਵਿਚ ਪੈਦਾ ਹੋਵੇ, ਉਸ ਦੀ ਬਣਤਰ ਅਤੇ ਸਰੀਰ ਦੀ ਕਾਰਜ ਪ੍ਰਣਾਲੀ ਇਕੋ ਜਿਹੀ ਹੈ। ਕਿਸੇ ਵੀ ਸਖ਼ਸ਼ ਦੇ ਹੱਥ ਪੈਰ, ਹੱਡੀਆਂ, ਮਾਸ਼ਪੇਸ਼ੀਆਂ, ਜਿਗਰ, ਦਿਲ, ਗੁਰਦਿਆਂ ਦੇ ਕੰਮ ਕਾਜ ਦਾ ਢੰਗ ਸਭ ਕਿਤੇ ਇਕਸਾਰ ਹੈ। ਬਾਹਰਲੀ ਸੂਰਤ ਵਿਚੋਂ ਰੰਗ ਕੱਦ ਆਦਿ ਨੂੰ ਜੇਕਰ ਇਕ ਵਾਰੀ ਪਾਸੇ ਰੱਖ ਵੀ ਦੇਈਏ ਤਾਂ ਸਰੀਰ ਦੀ ਕਾਰਜ ਪ੍ਰਣਾਲੀ ਵਿਚ ਫਰਕ ਨਹੀਂ ਹੈ। ਇਹੀ ਕਾਰਣ ਹੈ ਜਾਂ ਇਸ ਪੱਖ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਦੁਨੀਆ ਭਰ ਦੇ ਵਿਚ ਬਿਮਾਰੀਆਂ ਅਤੇ ਇਨ੍ਹਾਂ

ਦਾ ਇਲਾਜ ਬਿਲਕੁਲ ਇਕੋ ਜਿਹਾ ਹੈ।

ਪਰ ਜਦੋਂ ਅਸੀਂ ਕਿਸੇ ਵਿਅਕਤੀ ਦੀਆਂ ਹਰਕਤਾਂ, ਉਸ ਦੇ ਉੱਠਣ-ਬੈਠਣ, ਬੋਲੀ, ਵਿਵਹਾਰ ਆਦਿ ਵੱਲ ਝਾਤੀ ਮਾਰਦੇ ਹਾਂ ਤਾਂ ਉਥੇ ਬਹੁਤ ਫਰਕ ਹੈ। ਸਖਸ਼ੀਅਤ ਵਿਚ ਸ਼ਖ਼ਸ਼ ਨੂੰ ਸਾਰੇ ਮੰਨਦੇ ਹਨ। ਸ਼ਖ਼ਸ਼ ਨੂੰ ਸਰੀਰ (ਸੂਰਤ) ਅਤੇ ਸ਼ਖ਼ਸ਼ੀਅਤ ਨੂੰ ਮਨੁੱਖ ਦੀ ਚਾਲਕ ਸ਼ਕਤੀ ਵੀ ਮੰਨਦੇ ਹਨ ਪਰ ਇਸ ਚਾਲਕ ਸ਼ਕਤੀ ਨੂੰ ਰੂਹ ਜਾਂ ਆਤਮਾ ਨਾਲ ਜੋੜ ਕੇ ਇਸ ਰਹੱਸਵਾਦ ਦਾ ਰੌਲਾ ਪਵਾ ਦਿੰਦੇ ਹਨ। ਸਮੇਂ ਦੇ ਨਾਲ ਇਸ ਪੱਖ ਵਿਚ ਸਪਸ਼ਟਤਾ ਆਉਣ ਦੀ ਬਜਾਏ ਸਗੋਂ ਰੂਹਾਨੀ ਪੱਖ ਉਭਰਵੇਂ ਰੂਪ ਵਿਚ ਸਾਹਮਣੇ ਆ ਰਿਹਾ ਹੈ। ਇਹ ਭੰਬਲਭੂਸਾ ਸੱਚੀਂ ਹੀ ਸਾਡੀ ਸਮਝ ਤੋਂ ਫਿਲਹਾਲ ਪਰ੍ਹੇ ਹੈ ਜਾਂ ਇੱਕ ਵਰਗ ਨੇ ਜਾਣ ਬੁੱਝ ਕੇ ਇਹ ਜਾਲ ਫੈਲਾਈ ਰੱਖਣ ਦਾ ਟੀਚਾ ਮਿਥਿਆ ਹੋਇਆ ਹੈ। ਸਰੀਰ ਦੀ ਬਣਤਰ ਅਤੇ ਸਰੀਰ ਦੇ ਅੰਗਾਂ ਪ੍ਰਣਾਲੀਆਂ ਦੀ ਕਾਰਜਕੁਸ਼ਲਤਾ ਇੱਕ ਹੋਣ ਦੇ ਬਾਵਜੂਦ ਇਹ ਵਿਵਹਾਰ ਅਤੇ ਸੁਭਾਅ ਦੇ ਵਖਰੇਵੇਂ ਜਾਂ ਸ਼ਖ਼ਸ਼ੀਅਤ ਵਿਚ ਭਿੰਨਤਾ ਕਿਉਂ ਹੈ? ਦਰਅਸਲ ਇਸ ਪਹਿਲੂ ਨੂੰ ਜਾਨਣ ਦੇ ਸੁਹਿਰਦ ਯਤਨਾਂ ਦੀ ਲੋੜ ਹੈ। ਇਸ ਤੋਂ ਅੱਗੇ ਇਨ੍ਹਾਂ ਪਹਿਲੂਆਂ ਵਖਰੇਵਿਆਂ ਨੂੰ ਸਮਝ ਕੇ ਇਸ ਸ਼ਖ਼ਸ਼ੀ-ਕਾਰਜ ਪ੍ਰਣਾਲੀ ਦਾ ਕੋਈ ਕੇਂਦਰੀ ਨੁਕਤਾ ਉਸਾਰਨਾ ਚਾਹੀਦਾ ਹੈ ਜਿਥੇ ਕਿ ਸਹੀ ਮਾਅਨਿਆਂ ਵਿਚ ਇਕਜੁਟਤਾ ਦੀ ਘਾਟ ਹੈ।

ਜੇਕਰ ਅਸੀਂ ਵੱਡੇ ਪਰਿਪੇਖ ਵਿਚ ਪੂਰਬ ਅਤੇ ਪੱਛਮ ਦੇ ਦਾਰਸ਼ਨਿਕਾਂ ਦੇ ਮੱਤਾਂ ਦੀ ਤੁਲਨਾ ਕਰਦੇ ਹਾਂ ਤੇ ਕੋਈ ਆਧਾਰ ਲੱਭਣ ਦੀ ਕੋਸ਼ਿਸ਼ ਕਰਦੇ ਹਾਂ ਤਾਂ ਇਸ ਦੇ ਨਾਲ ਹੀ ਜੇਕਰ ਪੂਰਬ ਦੇ ਖਿੱਤੇ ਵਿਚ ਅਮੀਰ-ਗਰੀਬ, ਪੇਂਡੂ-ਸ਼ਹਿਰੀ, ਪਹਾੜੀ-ਮੈਦਾਨੀ, ਪੜ੍ਹੇ-ਲਿਖੇ ਅਨਪੜ੍ਹ, ਲੰਮੇ-ਗਿੱਠੇ, ਔਰਤ-ਮਰਦ, ਚੰਗੇ-ਮਾੜੇ ਪਰਿਵਾਰਾਂ ਦੇ ਬੱਚੇ, ਮਾਂ ਪਿਉ ਨਾਲ ਰਹਿ ਰਹੇ ਤੇ ਅਨਾਥ ਬੱਚੇ ਆਦਿ ਅਨੇਕਾਂ ਹੀ ਪਹਿਲੂਆਂ ਤੋਂ ਸ਼ਖ਼ਸ਼ੀਅਤ ਦਾ ਤੁਲਨਾਤਮਕ ਅਧਿਐਨ ਕਰਾਂਗੇ ਤਾਂ ਸਾਨੂੰ ਬਹੁਤ ਵੱਡੇ ਫਰਕ ਨਜ਼ਰ ਆਉਣਗੇ। ਇਸ ਤਰ੍ਹਾਂ ਦੇ ਪੱਖਾਂ ਤੋਂ ਉਭਰੇ ਫਰਕ ਸਾਨੂੰ ਕਿਸ ਸਿੱਟੇ ਤੇ ਪਹੁੰਚਾਉਂਦੇ ਹਨ? ਇਸ ਤਰ੍ਹਾਂ ਦੇ ਵੱਖ ਵੱਖ ਪਹਿਲੂਆਂ ਤੇ ਸਮਾਜ ਸ਼ਾਸ਼ਤਰੀਆਂ ਅਤੇ ਮਨੋ ਵਿਗਿਆਨੀਆਂ ਨੇ ਨਿੱਠ ਕੇ ਕੰਮ ਕੀਤਾ ਹੈ। ਇਹ ਕਾਰਜ ਸਿਰਫ ਅਨੁਮਾਨ ਹੀ ਨਹੀਂ ਹੈ ਜਿਸ ਤਰ੍ਹਾਂ ਕਿ ਸ਼ੁਰੂਆਤੀ ਦੌਰ ਵਿਚ ਦਾਰਸ਼ਨਿਕ ਲੋਕ ਕਰਦੇ ਆਏ ਹਨ।

ਸ਼ਖ਼ਸ਼ੀਅਤ ਨੂੰ ਵਿਗਿਆਨਕ ਢੰਗ ਨਾਲ ਸਮਝਣ ਦਾ ਉਪਰਾਲਾ ਮਨੋਵਿਗਿਆਨ ਦੇ ਪਿਤਾਮਾ ਸਿਗਮੰਡ ਫਰਾਇਡ ਤੋਂ ਸ਼ੁਰੂ ਹੋਇਆ ਜਿਸ ਨੇ ਮੈਡੀਕਲ ਵਿਗਿਆਨ ਦੀ ਪੜਾਈ

*ਇਸ ਤਰ੍ਹਾਂ ਸੁਭਾਅ, ਵਿਵਹਾਰ ਅਤੇ ਸ਼ਖ਼ਸ਼ੀਅਤ ਆਪਸ ਵਿਚ ਇਕ ਦੂਸਰੇ ਦੇ ਹੀ ਪੂਰਕ ਪੱਖ ਹਨ। ਇਸ ਪਹਿਲੂ ਨੂੰ ਸਪਸ਼ਟ ਕਰਦੇ ਹੋਏ ਅਸੀਂ ਇਹ ਵੀ ਕਹਿ ਦਿੰਦੇ ਹਾਂ ਕਿ ਫਲਾਣੇ ਦੀ ਸੂਰਤ ਤਾਂ ਵਧੀਆ ਹੈ ਪਰ ਸੀਰਤ ਮਾੜੀ ਹੈ। ਸ਼ਖ਼ਸ਼ ਭਾਵੇਂ ਦੇਖਣ ਨੂੰ ਕਿਹੋ ਜਿਹਾ ਹੈ ਪਰ ਸ਼ਖ਼ਸ਼ੀਅਤ ਬਹੁਤ ਪ੍ਰਭਾਵਸ਼ਾਲੀ ਹੈ। ਇਸ ਤਰ੍ਹਾਂ ਅਸੀਂ ਦੋ ਪਹਿਲੂਆਂ ਦਾ ਜ਼ਿਕਰ ਕਰਦੇ ਹਾਂ।*

ਮਗਰੋਂ ਮਰੀਜ਼ ਦੇਖਦੇ ਦੇਖਦੇ ਇਸ ਦਿਸ਼ਾ ਵੱਲ ਰੁਖ ਕੀਤਾ। ਨਿਊਰਾਲੋਜੀ ਦਾ ਮਾਹਰ ਹੁੰਦਿਆਂ ਉਸ ਨੂੰ ਅਜਿਹੇ ਮਰੀਜ਼ਾਂ ਦੇ ਰੂ-ਬ-ਰੂ ਹੋਣ ਦਾ ਮੌਕਾ ਮਿਲਿਆ ਜੋ ਕਿ ਸਰੀਰਕ ਅਲਾਮਤਾਂ ਨਾਲ ਆਉਂਦੇ ਪਰ ਉਨ੍ਹਾਂ ਦੇ ਸਰੀਰ ਵਿਚ ਕੋਈ ਨੁਕਸ ਨਾ ਲੱਭਦਾ। ਉਸ ਨੇ ਇਸ ਤਰ੍ਹਾਂ ਦੀਆਂ ਅਲਾਮਤਾਂ ਪਿੱਛੇ ਮਨ ਨਾਂ ਦੇ ਸਕੰਲਪ ਦੀ ਖੋਜ ਕੀਤੀ ਅਤੇ ਉਸ ਨੇ ਉਸ ਸਕੰਲਪ ਰਾਹੀਂ ਆਪਣੇ ਮਰੀਜ਼ਾਂ ਨੂੰ ਠੀਕ ਕੀਤਾ। ਉਸ ਦਾ ਮੁੱਖ ਕੇਂਦਰ ਬਿੰਦੂ ਰਿਹਾ ਹੈ ਕਿ ਮਨੁੱਖ ਮੂਲਭੂਤ ਰੂਪ ਵਿਚ ਜਾਨਵਰਾਂ ਤੋਂ ਵਿਕਸਤ ਹੋਇਆ ਹੈ, ਉਸ ਦੇ ਅੰਦਰ ਸਾਰੀਆਂ ਸਰੀਰਕ ਲੋੜਾਂ ਹਨ ਜੋ ਪੂਰਾ ਹੋਣਾ ਚਾਹੁੰਦੀਆਂ ਹਨ ਪਰ ਮਨੁੱਖ ਸਮਾਜਿਕ ਪ੍ਰਾਣੀ ਹੋਣ ਕਰਕੇ, ਸਮਾਜ ਦੇ ਨੈਤਿਕ ਨਿਯਮਾਂ ਜਾਂ ਹੋਰ ਬੰਧਨਾਂ ਰਾਹੀਂ ਉਨ੍ਹਾਂ ਲੋੜਾਂ ਦੀ ਅਪੂਰਤੀ, ਜੋ ਫਰਾਇਡ ਨੇ ਉਭਾਰੀ, ਉਹ ਹੈ ਸੈਕਸ। ਸੈਕਸ ਦੀ ਲੋੜ ਅਤੇ ਇਸ ਨੂੰ ਰੋਕਣਾ ਟੋਕਣਾ ਮਨੁੱਖ ਦੇ ਅਚੇਤ ਮਨ ਵਿਚ ਚਲਾ ਜਾਂਦਾ ਹੈ ਤੇ ਮਨੁੱਖ ਅੰਦਰੋ-ਅੰਦਰ ਰਿਝਦਾ ਰਹਿੰਦਾ ਹੈ। ਕਹਿਣ ਤੋਂ ਭਾਵ ਉਸ ਨੇ ਮਨ ਨੂੰ ਇੱਕ ਚਾਲਕ ਸ਼ਕਤੀ ਦੇ ਰੂਪ ਵਿਚ ਪੇਸ਼ ਕੀਤਾ ਜਾਂ ਮਨੁੱਖ ਦੀ ਚਾਲਕ ਸ਼ਕਤੀ ਨੂੰ ਮਨ ਦਾ ਨਾਂ ਦਿੱਤਾ ਅਤੇ ਆਪਣੇ ਢੰਗ ਨਾਲ ਉਸ ਦੇ ਰੂਪ ਦੀ ਵਿਆਖਿਆ ਵੀ ਕੀਤੀ। ਇਸ ਤਰ੍ਹਾਂ ਮਨ ਦੇ ਰੂਪ ਵਿਚ ਮਨੁੱਖ ਦੀ ਚਾਲਕ ਸ਼ਕਤੀ ਦਾ ਮੁੱਢ ਬੰਨ ਦੇਣ ਮਗਰੋਂ ਭਾਵੇਂ ਫਰਾਇਡ ਦੇ ਮੱਤ ਨੂੰ ਕਈ ਪੱਖਾਂ ਤੋਂ ਪ੍ਰਵਾਨਗੀ ਨਾ ਮਿਲੀ ਪਰ ਮਨੁੱਖ ਦੀ ਚਾਲਕ ਸ਼ਕਤੀ ਜਾਂ ਸਖਸ਼ੀਅਤ ਨੂੰ ਵਿਗਿਆਨਕ ਢੰਗ ਨਾਲ ਸਮਝਣ ਦੇ ਪੱਖ ਤੋਂ ਉਸ ਦੇ ਯੋਗਦਾਨ ਨੂੰ ਕਦੇ ਨਹੀਂ ਨਕਾਰਿਆ ਜਾ ਸਕਦਾ।

ਫਰਾਇਡ ਤੋਂ ਬਾਅਦ ਉਸਦੇ ਆਪਣੇ ਚੇਲੇ ਅਤੇ ਹੋਰ ਮਨੋਵਿਗਿਆਨੀ ਜਿਵੇਂ ਲੁੰਗ ਅਤੇ ਫਰਮ ਦਾ ਕਹਿਣਾ ਸੀ ਕਿ ਸ਼ਖ਼ਸ਼ੀਅਤ ਦੀ ਚਾਲਕ ਸ਼ਕਤੀ ਉਸ ਦੇ ਸਰੀਰ ਅੰਦਰ ਸੈਕਸ ਪ੍ਰਵਿਰਤੀ ਜਾਂ ਹੋਰ ਸਰੀਰਕ ਲੋੜਾਂ ਦੀ ਥਾਂ **ਸਮਝਣ** ਵਿਚ ਹੈ। ਨਾਲੇ ਇਹ ਸਿਰਫ ਸੈਕਸ ਹੀ ਨਹੀਂ, ਭੁੱਖ, ਪਿਆਸ ਦੀ ਲੋੜ ਆਦਿ ਹੋਰ ਵੀ ਪ੍ਰਵਿਰਤੀਆਂ ਹਨ ਜਿੰਨ੍ਹਾਂ ਨੂੰ ਸਮਾਜ ਆਪਣੇ ਨਿਯਮਾਂ ਨਾਲ ਸੰਚਾਲਤ ਕਰਦਾ ਹੈ। ਸਕਿੱਨਰ ਅਤੇ ਰੋਟਰ ਨੇ

ਇਸ ਤੱਥ ਨੂੰ ਹੋਰ ਅੱਗੇ ਲੈ ਜਾਂਦੇ ਹੋਏ ਦਰਸਾਇਆ ਕਿ ਸਮਾਜਕ ਸਿਖਲਾਈ ਅਤੇ ਆਲੇ ਦੁਆਲੇ ਵਿਚ ਵੱਡੇ ਵਡੇਰੇ ਲੋਕ ਨੂੰ ਦੇਖ ਕੇ ਨਕਲ ਕਰਨ ਦਾ ਰੁਝਾਨ ਮਨੁੱਖ ਦੀ ਸਖਸ਼ੀਅਤ ਉਸਾਰੀ ਵਿਚ ਹਿੱਸਾ ਪਾਉਂਦਾ ਹੈ। ਉਨ੍ਹਾਂ ਨੇ ਆਪਣੇ ਤਜਰਬਿਆਂ ਰਾਹੀਂ ਇਹ ਵੀ ਸਾਬਤ ਕੀਤਾ ਕਿ ਵਿਅਕਤੀ ਨੂੰ ਕੋਈ ਇਨਾਮ ਦਾ ਲਾਲਚ ਦੇ ਕੇ ਸਿਖਾਇਆ ਜਾ ਸਕਦਾ ਹੈ।

ਇਸੇ ਤਰ੍ਹਾਂ ਪਿਆਸੇ ਨੇ ਵਿਧੀਵਤ ਪੜ੍ਹਾਈ ਦੇ ਢੰਗਾਂ ਨੂੰ ਖੋਲ੍ਹਿਆ ਅਤੇ ਮਨੁੱਖੀ ਵਿਵਹਾਰ ਅਤੇ ਸਿਖਲਾਈ ਦਾ ਅਹਿਮ ਕਾਰਕ ਦਰਸਾਇਆ। ਮਾਸਲੋ ਮੁਤਾਬਕ ਮਨੁੱਖ ਦਾ ਸਵੈ (ਜਿਸ ਨੂੰ ਫਰਾਇਡ ਮਨ ਕਹਿੰਦਾ ਹੈ) ਮਨੁੱਖ ਦੀ ਸਖ਼ਸ਼ੀਅਤ ਸਿਰਜਣਾ ਵਿਚ ਸਹਾਈ ਹੁੰਦਾ ਹੈ। ਇਸੇ ਤਰ੍ਹਾਂ ਦੇ ਤਜਰਬਿਆਂ ਅਤੇ ਕੇਸਾਂ ਦੀ ਮਦਦ ਨਾਲ ਸਮਾਜ ਵਿਗਿਆਨੀਆਂ ਨੇ ਸਮਾਜਕ ਤੱਤਾਂ ਨੂੰ ਸਾਹਮਣੇ ਲਿਆਉਂਦਾ ਜੋ ਕਿ ਮਨੁੱਖੀ ਸਖ਼ਸ਼ੀਅਤ ਵਿਚ ਫੈਸਲਾਕੁੰਨ ਭੂਮਿਕਾ ਨਿਭਾਉਂਦੇ ਹਨ। ਜੇਕਰ ਹੁਣ ਤੱਕ ਦੇ ਸਾਰੇ ਮੁੱਖ ਸਮਾਜ ਸ਼ਾਸ਼ਤਰੀਆਂ ਅਤੇ ਮਨੋਵਿਗਿਆਨੀਆਂ ਦੇ ਸਿੱਟਿਆਂ ਨੂੰ ਵਿਸ਼ਲੇਸ਼ਤ ਕਰਕੇ ਇੱਕ ਕੇਂਦਰ ਲੱਭਣ ਦੀ ਕੋਸ਼ਿਸ਼ ਕਰੀਏ ਤਾਂ ਸਮਾਜ ਦੇ ਤੌਰ ਤਰੀਕੇ, ਸਮਾਜ ਦੇ ਨੇਮ ਹੀ ਉੱਭਰ ਕੇ ਸਾਹਮਣੇ ਆਉਂਦੇ ਹਨ ਜੋ ਮਨੁੱਖ ਦੀ ਜੀਵਨ ਪ੍ਰਣਾਲੀ ਜਾਂ ਕਾਰਜ ਸ਼ੈਲੀ ਨੂੰ ਸੰਚਾਲਤ ਕਰਦੇ ਹਨ।

ਫਰਾਇਡ ਅਨੁਸਾਰ ਸੈਕਸ ਦੀ ਨਾ ਪੂਰਤੀ ਲਈ ਮਾਂ ਪਿਓ ਅਤੇ ਸਮਾਜ ਦੀ ਸਿਖਲਾਈ ਹੀ ਜ਼ਿੰਮੇਵਾਰ ਹੈ। ਜਦੋਂ ਕਿ ਫਰਮ ਤਾਂ ਸਿੱਧੇ ਤੌਰ ਤੇ ਸਮਾਜਕ ਪਰਿਪੇਖ ਨੂੰ ਹੀ ਤਰਜੀਹ ਦਿੰਦਾ ਹੈ। ਸਮਾਜਕ ਸਿਖਲਾਈ ਭਾਵੇਂ ਸੁਚੇਤ ਤੌਰ ਤੇ ਘਰ ਪਰਿਵਾਰ, ਸਮਾਜ ਦੇ ਆਗੂਆਂ ਦੇ ਕਿਰਦਾਰ ਦੀ ਨਕਲ ਰਾਹੀਂ ਹੋਵੇ। ਜਦੋਂ ਮੈਸਲੇ ਸਵੈ ਦੀ ਗੱਲ ਕਰਦਾ ਹੈ ਤਾਂ ਉਥੇ ਵੀ ਸਵੈ ਦੀ ਨਿਰਣਾਇਕ ਭੂਮਿਕਾ ਉਦੋਂ ਹੀ ਬਣਦੀ ਹੈ ਜਦੋਂ ਉਸ ਦੀ ਉਸਾਰੀ ਸਮਾਜ ਵਿਚ ਬੇਹਤਰ ਢੰਗ ਨਾਲ ਹੋਈ ਹੋਵੇ। ਸਵੈ ਦਾ ਬਣਨਾ ਵੀ ਪਰਿਵਾਰ, ਸਕੂਲ ਤੇ ਸਮਾਜ ਦੇ ਹੱਥ ਵਿਚ ਹੈ। ਇਹ ਗੱਲ ਵੱਖਰੀ ਹੈ ਤੇ ਵਖਰੇਵੇਂ ਦੇ ਤੌਰ ਤੇ ਉਭਰਦੀ ਹੈ ਕਿ ਕਿਸ ਨੂੰ ਕਿਸ ਤਰ੍ਹਾਂ ਦੇ ਮਾਂ ਪਿਓ, ਅਧਿਆਪਕ, ਦੋਸਤ ਅਤੇ ਸੰਗੀ ਸਾਥੀ ਜਾਂ ਇੱਥੋਂ ਤੱਕ ਕਿ ਕਿਸ ਤਰ੍ਹਾਂ ਦੀਆਂ ਕਿਤਾਬਾਂ ਪੜ੍ਹਨ ਨੂੰ ਮਿਲਦੀਆਂ ਹਨ।

ਮਨੋਵਿਗਿਆਨੀਆਂ ਅਤੇ ਸਮਾਜ ਸ਼ਾਸ਼ਤਰੀਆਂ ਦੀਆਂ ਵਿਗਿਆਨਕ ਲੀਹਾਂ ਦੀਆਂ ਖੋਜਾਂ ਦੇ ਬਾਵਜੂਦ ਜਦੋਂ ਅਸੀਂ ਸਖ਼ਸ਼ ਦੀ ਇਕਸਾਰਤਾ ਦੀ ਗੱਲ ਕਰਦੇ ਹਾਂ ਤਾਂ ਮਨੁੱਖ ਦੀ ਸਖਸ਼ੀਅਤ ਫਿਰ ਵੀ ਅਲੱਗ-ਅਲੱਗ ਹੀ ਹੈ। ਸਮਾਜ ਨੂੰ ਕੇਂਦਰੀ ਨੁਕਤਾ ਮੰਨਦੇ ਹੋਏ ਵੀ ਸਖ਼ਸ਼ੀਅਤ ਉਸਾਰੀ ਪੂਰਬ ਤੇ ਪੱਛਮ ਦੀ ਵੱਖਰੇ ਤੌਰ ਤੇ ਹੀ ਸਾਹਮਣੇ ਆਉਂਦੀ ਹੈ ਤੇ ਉਨ੍ਹਾਂ ਖਿੱਤਿਆਂ ਵਿਚ ਫਿਰ ਵਖਰੇਵੇਂ ਹਨ। ਪੂਰਬ-ਪੱਛਮ ਦੇ ਸਮਾਜਕ ਵਖਰੇਵਿਆਂ ਤੋਂ ਇਲਾਵਾ ਸਖ਼ਸ਼ੀਅਤ ਦਾ ਇਕ ਹੋਰ ਅਹਿਮ ਪਹਿਲੂ ਵੀ ਸਮਝਣਾ ਚਾਹੀਦਾ ਹੈ ਜੋ ਕਿ ਭੂਗੋਲਿਕ ਹੈ।

ਮਨੁੱਖੀ ਸਖ਼ਸ਼ੀਅਤ ਦੇ ਵਖਰੇਵਿਆਂ ਵਿਚ ਜੋ ਚੀਜ਼ ਇਕ ਅਹਿਮ ਯੋਗਦਾਨ ਪਾਉਂਦੀ ਹੈ ਉਹ ਹੈ ਉਸ ਵਿਅਕਤੀ ਦਾ ਆਲਾ ਦੁਆਲਾ। ਆਪਣੀਆਂ ਮੂਲ ਭੂਤ ਲੋੜਾਂ ਜਾਂ ਇਛਾਵਾਂ ਦੀ ਪੂਰਤੀ ਲਈ ਵਿਅਕਤੀ (ਵੈਸੇ ਤਾਂ ਕੋਈ ਵੀ ਜੀਵ) ਆਪਣੇ ਆਲੇ ਦੁਆਲੇ ਤੇ ਨਿਰਭਰ ਰਹਿੰਦਾ ਹੈ। ਖਾਣ ਪੀਣ ਦੀਆਂ ਚੀਜ਼ਾਂ , ਮੌਸਮਾਂ ਦਾ ਇਕਸਾਰ ਜਾਂ ਬਦਲਦਾ ਮਿਜਾਜ, ਹਵਾਵਾਂ-ਮੀਂਹ, ਠੰਡ-ਬਰਫ਼ ਜਾਂ ਭੁਚਾਲ ਆਦਿ ਇੱਕ ਵਿਅਕਤੀ ਨੂੰ ਉਸ ਤਰ੍ਹਾਂ ਦੇ ਪਰਿਪੇਖ ਵਿਚ ਰਹਿਣਾ ਸਿਖਾਉਂਦੇ ਹਨ ਜਾਂ ਵਿਅਕਤੀ ਕੁਦਰਤ ਮੁਤਾਬਕ ਰਹਿਣ ਦੀ ਜਾਂਚ ਸਿੱਖ ਲੈਂਦਾ ਹੈ। ਇਹ ਜਾਂਚ ਫਿਰ ਵਿਅਕਤੀ ਦੀ ਜੀਵਨ ਸ਼ੈਲੀ ਦਾ ਹਿੱਸਾ ਬਣ ਜਾਂਦੀ ਹੈ। ਅਸੀਂ ਮਾਸਾਹਾਰੀ, ਸ਼ਾਕਾਹਾਰੀ ਜਾਂ ਜੋ ਮਿਲ ਗਿਆ ਖਾ ਲਿਆ ਵਗੈਰਾ ਦੀ ਗੱਲ ਕਰਦੇ ਹਾਂ ਤਾਂ ਝਾਤੀ ਮਾਰ ਕੇ ਦੇਖੀਏ ਕਿ ਕਿਵੇਂ ਉਹ ਖਿੱਤਾ ਹੀ ਵਿਅਕਤੀ ਨੂੰ ਉਸ ਤਰ੍ਹਾਂ ਦੇ ਹਾਲਾਤ ਨਾਲ ਰਹਿਣ ਲਈ ਮਜਬੂਰ ਕਰਦਾ ਹੈ। ਮਨੁੱਖ ਤੇ ਇਹ ਗੱਲ ਇਸ ਲਈ ਉਭੱਰਵੇਂ ਰੂਪ ਵਿਚ ਸਾਹਮਣੇ ਆਉਂਦੀ ਹੈ ਕਿ ਮਨੁੱਖ ਧਰਤੀ ਦੇ ਹਰ ਕੋਨੇ ਵਿਚ ਪਹੁੰਚਿਆ ਹੈ ਤੇ ਉਸ ਨੇ ਉਸ ਖਿੱਤੇ ਮੁਤਾਬਕ ਆਪਣੇ ਆਪ ਨੂੰ ਢਾਲਿਆ ਹੈ। ਇਹੀ ਵਿਅਕਤੀ ਦੀ ਖੇਤਰ ਮੁਖੀ ਸਖ਼ਸ਼ੀਅਤ ਬਣਦੀ ਹੈ।

ਇਸ ਤੋਂ ਵੀ ਅੱਗੇ ਵੱਡੇ ਪਰਿਪੇਖ ਵਿਚ ਮਨੁੱਖੀ ਸਖ਼ਸ਼ੀਅਤ ਨੂੰ ਮਨੁੱਖੀ ਸਭਿਅਤਾ ਦੇ ਵਿਕਾਸ ਨਾਲ ਜੋੜ ਕੇ ਦੇਖਣਾ ਚਾਹੀਦਾ ਹੈ। ਮਨੁੱਖ ਜਾਨਵਰਾਂ ਤੋਂ ਵੱਖਰਾ ਹੁੰਦਾ ਹੋਇਆ ਵੀ ਪੱਥਰ ਯੁੱਗ ਤੇ ਫਿਰ ਧਾਤ ਯੁੱਗ ਤੇ ਅੱਜ ਤੱਕ ਰੋਬੋਟ-ਕੰਪਿਊਟਰ ਯੁੱਗ ਵਿਚ ਕਾਫੀ ਬਦਲਿਆ ਹੈ। ਇਸ ਤੋਂ ਵੀ ਇਲਾਵਾ ਗੁਲਾਮ ਯੁੱਗ ਵਿਚ ਗੁਲਾਮ ਅਤੇ ਮਾਲਕ ਪਰੰਪਰਾ ਦੌਰਾਨ, ਜ਼ਿਮੀਦਾਰੀ ਯੁੱਗ ਵਿਚ ਜ਼ਿਮੀਦਾਰ ਅਤੇ ਕਰਿੰਦਿਆਂ ਵਿਚਕਾਰ ਅਤੇ ਹੌਲੀ ਹੌਲੀ ਲੋਕਤੰਤਰ ਵਿਚ ਲੋਕਾਂ ਦੀ ਸਖ਼ਸ਼ੀਅਤ ਦਾ ਪ੍ਰਗਟਾਵਾ ਬਿਲਕੁਲ ਵੱਖਰਾ ਰਿਹਾ ਹੈ।

ਅਸੀਂ ਹਰ ਰੋਜ਼ ਹੀ ਇਨ੍ਹਾਂ ਵਖਰੇਵਿਆਂ ਨੂੰ ਦੇਖਦੇ ਹਾਂ। ਇਨ੍ਹਾਂ ਦੇ ਭੂਗੋਲਿਕ ਪਿਛੋਕੜ ਵਿਚ, ਉੱਥੋਂ ਦੇ ਅਤੇ ਉਸ ਸਮੇਂ ਦੀ ਗੱਲ ਵੀ ਕਰਦੇ ਹਾਂ ਪਰ ਅਸੀਂ ਇਨ੍ਹਾਂ ਪਹਿਲੂਆਂ ਨੂੰ ਸਮੁੱਚਤਾ ਵਿਚ ਨਹੀਂ ਸਮਝਦੇ ਜਾਂ ਵਿਸ਼ਲੇਸ਼ਿਤ ਕਰਦੇ। ਵਿਗਿਆਨਕ ਪੱਖ ਤੋਂ ਗੱਲ ਕਰਦਿਆਂ ਤਜ਼ਰਬਿਆਂ ਤੇ ਅਧਾਰਤ ਸਿੱਟਿਆਂ ਦੀ ਗੱਲ ਕਰਦਿਆਂ ਅਸੀਂ ਕਈ ਵਾਰੀ

ਸ਼ਖ਼ਸ਼ੀਅਤ ਨੂੰ ਜਮਾਂਦਰੂ ਵੀ ਕਹਿੰਦੇ ਹਾਂ। ਅਸੀਂ ਖ਼ੁਦ ਮਹਿਸੂਸ ਕਰਦੇ ਹਾਂ ਜਾਂ ਕਈ ਵਾਰ ਸੁਚੇਤ-ਅਚੇਤ ਬਿਆਨ ਵੀ ਕੀਤਾ ਹੋਵੇਗਾ ਕਿ ਫਲਾਂ ਵਿਅਕਤੀ ਆਪਣੇ ਪਿਓ ਤੇ ਗਿਆ ਹੈ। ਇਸ ਦੀ ਸ਼ਖ਼ਸ਼ੀਅਤ ਵਿਚ ਇਸ ਦੀ ਮਾਂ ਦੀ ਝਲਕ ਪੈਂਦੀ ਹੈ। ਇਸ ਦੇ ਪਿਓ ਨੂੰ ਵੀ ਬੜਾ ਗੁੱਸਾ ਆਉਂਦਾ ਸੀ ਤੇ ਇਸ ਦਾ ਗੁੱਸਾ ਵੀ ਨੱਕ ਤੇ ਪਿਆ ਹੁੰਦਾ ਹੈ ਆਦਿ। ਵਿਗਿਆਨੀਆਂ ਨੇ ਵੀ ਇਸ ਪਹਿਲੂ ਨੂੰ ਆਪਣੇ ਅਧਿਐਨ ਕਰਨ ਦਾ ਹਿੱਸਾ ਬਣਾਇਆ ਹੈ ਤੇ ਇਸ ਦੇ ਹੱਕ ਵਿਚ ਨਤੀਜੇ ਕੱਢੇ ਹਨ। ਜੀਨਜ਼ ਦਾ ਅਧਿਐਨ ਕਰਨ ਵਾਲੇ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਇਸ ਨੂੰ ਹੋਰ ਵੱਡੇ ਪਹਿਲੂ ਤੋਂ, ਫਲਾਂ ਜਾਤ ਦੀ ਸ਼ਖ਼ਸ਼ੀਅਤ ਜਾਂ ਸੁਭਾਅ, ਔਰਤਾਂ ਬਾਰੇ ਵਿਲੱਖਣ ਗੁਣਾਂ ਦੀ ਗੱਲ, ਧਾਰਮਿਕ ਸਮੂਹਾਂ ਬਾਰੇ ਵੱਖਰੀ ਤਰ੍ਹਾਂ ਦੀ ਸ਼ਖ਼ਸ਼ੀਅਤ ਦੇ ਪਛਾਣ ਚਿੰਨ੍ਹਾਂ ਬਾਰੇ ਵੀ ਅਧਿਐਨ ਹੋਏ ਹਨ ਤੇ ਇਸ ਪਹਿਲੂ ਨੂੰ ਕਾਫੀ ਠੋਸ ਢੰਗ ਨਾਲ ਪੇਸ਼ ਕਰਨ ਦੀ ਗੱਲ ਵੀ ਹੁੰਦੀ ਹੈ। ਜੀਨਜ਼ ਦੇ ਅਧਿਐਨ ਰਾਹੀਂ ਸਾਹਮਣੇ ਆਈ ਜਿੰਨੀ ਕੁ ਵੀ ਸੱਚਾਈ ਨੂੰ ਕਬੂਲਿਆ ਜਾ ਸਕਦਾ ਹੈ, ਜੀਨਜ਼ ਅਧਿਐਨ ਦੇ ਮਾਹਿਰ ਇਸ ਨੂੰ ਹੀ ਅੰਤਮ ਸੱਚ ਕਹਿਣ ਦੇ ਧਾਰਨੀ ਹਨ ਜਦੋਂ ਕਿ ਵਾਤਾਵਰਣ ਦਾ ਪ੍ਰਭਾਵ ਉਭਾਰਨ ਵਾਲੇ (ਸਮਾਜ, ਪਰਿਵਾਰ, ਖਿੱਤਾ ਖੇਤਰ ਆਦਿ) ਆਪਣੀ ਗੱਲ ਤੇ ਜ਼ੋਰ ਨਹੀਂ ਦੇਣੋਂ ਹਟਦੇ। ਜੇਕਰ ਦੋਵੇਂ ਇੱਕਠੇ ਹੋ ਵੀ ਜਾਣ ਤਾਂ ਇੱਕ ਮਾਹਰ ਦੂਸਰੇ ਮਾਹਰ ਤੇ ਦਬਦਬਾ ਬਣਾ ਕੇ ਰੱਖਣ ਦੀ ਚਾਹਵਾਨ ਹੁੰਦਾ ਹੈ।

ਇਨ੍ਹਾਂ ਦੋਵੇਂ ਧਾਰਨਾਵਾਂ ਦੇ ਬਾਵਜੂਦ ਇੱਕ ਸਚਾਈ ਨੂੰ ਸਮਝਣ ਅਤੇ ਵਿਸ਼ਲੇਸ਼ਤ ਕਰਨ ਦੀ ਲੋੜ ਹੈ ਕਿ ਜੇਕਰ ਕਿਸੇ ਵਿਅਕਤੀ ਨੂੰ ਆਪਣੇ ਮਾਂ ਪਿਓ ਤੋਂ ਵਧੀਆ ਜੀਨਜ਼ ਮਿਲੇ ਹੋਣ (ਇੱਕ ਚੰਗੀ ਸ਼ਖ਼ਸ਼ੀਅਤ ਦੇ ਮਾਪਦੰਡ ਮੁਤਾਬਕ) ਤੇ ਉਸ ਨੂੰ ਵਾਤਾਵਰਣ ਮਾੜਾ ਮੁਹੱਈਆ ਕਰਵਾ ਦਿੱਤਾ ਜਾਵੇ ਜਾਂ ਸਬੱਬ ਨਾਲ ਮਿਲ ਜਾਵੇ ਤਾਂ ਵੀ ਉਹ ਵਿਅਕਤੀ ਇੱਕ ਮਾੜੀ ਸ਼ਖ਼ਸ਼ੀਅਤ ਵਿਚ ਹੀ ਵੱਡਾ ਹੋਵੇਗਾ ਤੇ ਇਸ ਦੇ ਉਲਟ ਜੇਕਰ ਕਿਸੇ ਵਿਅਕਤੀ ਕੋਲ ਮਾਂ ਪਿਓ ਤੋਂ ਮਾੜੀ ਸ਼ਖ਼ਸ਼ੀਅਤ ਵਾਲੇ ਜੀਨਜ਼ ਆਏ ਹੋਣ ਤੇ ਉਸ ਨੂੰ ਇੱਕ ਵਧੀਆ, ਸਾਫ਼-ਸੁਥਰਾ, ਸਿਹਤਮੰਦ ਵਾਤਾਵਰਣ ਮਿਲ ਜਾਵੇ ਤਾਂ ਉਹ ਵੀ ਇੱਕ ਚੰਗੀ ਸ਼ਖ਼ਸ਼ੀਅਤ ਵਿਚ ਵਿਕਸਤ ਹੋ ਸਕਦਾ ਹੈ। ਇਹ ਤੱਥ ਆਪਣੇ ਆਪ ਵਿਚ ਵਾਤਾਵਰਣ ਦੇ ਪ੍ਰਭਾਵ ਨੂੰ ਇੱਕ ਅਹਿਮ ਥਾਂ ਦਿੰਦਾ ਹੈ ਤੇ ਸਾਨੂੰ ਇਹ ਵੀ ਸਮਝਣਾ ਚਾਹੀਦਾ ਹੈ ਕਿ ਇੱਕ ਲੰਮੇ ਸਮੇਂ ਤੱਕ ਕਿਸੇ ਖਾਸ ਵਾਤਾਵਰਣ ਵਿਚ ਜ਼ਿੰਦਗੀ ਜੀਉਣ ਨਾਲ, ਜੀਵਨ ਵਿਚ ਤਬਦੀਲੀ ਆ ਸਕਦੀ ਹੈ। ਮਤਲਬ ਇਹ ਹੈ ਕਿ ਜੀਨਜ਼ ਦੀ ਬਣਤਰ ਅਤੇ ਤਬਦੀਲੀ ਲਈ ਵੀ ਵਾਤਾਵਰਣ ਦੀ ਹੀ ਅਹਿਮ ਭੂਮਿਕਾ ਹੈ।

ਇਸ ਤਰ੍ਹਾਂ ਜਦੋਂ ਅਸੀਂ ਵਾਤਾਵਰਣ ਦੇ ਪ੍ਰਭਾਵ ਨੂੰ ਲੰਮੇ ਸਮੇਂ ਦੇ ਪ੍ਰਭਾਵ ਨਾਲ ਜੋੜਦੇ ਹਾਂ ਤਾਂ ਸਾਡੀ ਇਤਿਹਾਸਕ ਪਿਛੋਕੜ ਵਿਚ ਸ਼ਖ਼ਸ਼ੀਅਤ ਨੂੰ ਸਮਝਣ ਦੀ ਗੱਲ ਦੀ ਪੁਸ਼ਟੀ ਹੁੰਦੀ ਹੈ। ਇਸ ਸਾਰੀ ਚਰਚਾ ਜਾਂ ਵਿਚਾਰਕ ਪਹਿਲੂਆਂ ਰਾਹੀਂ ਇਥੇ ਮਨ, ਆਤਮਾ, ਸਵੈ, ਸ਼ਖ਼ਸ਼ੀਅਤ, ਸੁਭਾਅ, ਵਿਵਹਾਰ ਤੇ ਫਿਰ ਇਨ੍ਹਾਂ ਨੂੰ ਸਮਾਜ, ਪਰਿਵਾਰ, ਦੇਸ਼, ਪਰਦੇਸ, ਠੰਡ, ਗਰਮੀ, ਬਰਫ਼, ਪਹਾੜ, ਮੈਦਾਨ, ਅਮੀਰ, ਗਰੀਬ, ਪਛੜੀਆਂ ਜਾਤਾਂ ਦੇ ਪਰਿਪੇਖ ਵਿਚ ਰੱਖ ਕੇ ਵਿਚਾਰਨ ਦਾ ਮਤਲਬ ਹੈ ਕਿ ਇੱਕ ਸਮੂਹਿਕ ਸਮਝ ਰਾਹੀਂ ਸ਼ਖ਼ਸ਼ੀਅਤ ਨੂੰ ਸਮਝਿਆ ਜਾਵੇ।

ਮਨੁੱਖ, ਧਰਤੀ ਦੇ ਚਾਹੇ ਕਿਸੇ ਵੀ ਹਿੱਸੇ ਤੇ ਹੈ, ਉਸ ਦੀਆਂ ਮੂਲਭੂਤ ਲੋੜਾਂ, ਭੁੱਖ, ਪਿਆਸ, ਸੈਕਸ, ਪਿਆਰ, ਨੇੜਤਾ ਅਤੇ ਪ੍ਰਵਿਰਤੀਆਂ ਜਿਵੇਂ ਡਰ, ਮੁਕਾਬਲੇਬਾਜ਼ੀ, ਸੁਰੱਖਿਆ, ਜ਼ਿੰਦਗੀ ਨੂੰ ਬਚਾਉਣ ਦੀ ਚਾਹ ਇੱਕੋ ਜਿਹੀਆਂ ਹਨ। ਹੁਣ ਆਪਾਂ ਇਸ ਗੱਲ ਦਾ ਅੰਦਾਜ਼ਾ ਲਗਾ ਸਕਦੇ ਹਾਂ ਕਿ ਇਨ੍ਹਾਂ ਲੋੜਾਂ ਅਤੇ ਪ੍ਰਵਿਰਤੀਆਂ ਲਈ, ਮਨੁੱਖ ਕੀ ਕੀ ਕਾਰਜ ਕਰਦਾ ਹੈ। ਉਹ ਭੁੱਖਾ ਹੈ ਤੇ ਰੋਟੀ ਦੀ ਲੋੜ ਹੈ। ਜੇਕਰ ਉਸ ਨੂੰ ਪਤਾ ਹੈ ਕਿ ਉਹ ਮਿਲ ਹੀ ਜਾਣੀ ਹੈ। ਸਾਰੀ ਕੁਦਰਤ ਵਿਚ ਉਸ ਦੇ ਲਈ ਹੈ ਤਾਂ ਉਸ ਦੀ ਸੋਚ, ਕੰਮ, ਹਰਕਤ, ਸੁਭਾਅ, ਵਿਵਹਾਰ ਵਿਚ ਲੜਾਕੂ-ਹਮਲਾਵਾਰ ਵਾਲੀ ਕਾਰਜ ਪ੍ਰਣਾਲੀ ਹੋਵੇਗੀ।

ਇਸ ਤਰ੍ਹਾਂ ਆਪਾਂ ਇਸ ਵਿਸ਼ੇ ਨੂੰ ਸਮੇਟਦੇ ਹੋਏ, ਇਸ ਗੁੰਝਲਦਾਰ ਸਮਝੀ ਜਾਂਦੀ ਮਨੁੱਖੀ ਸੀਰਤ ਨੂੰ, ਇਸ ਪਹਿਲੂ ਤੋਂ ਉਭਾਰਦੇ ਹਾਂ ਕਿ ਇਸ ਨੂੰ ਰਹੱਸਮਈ ਕਹਿਣ ਪਿੱਛੇ ਜਾਂ ਰਹੱਸਮਈ ਰੱਖਣ ਪਿੱਛੇ ਅੜਿੱਕਾ ਕਿੱਥੇ ਹੈ?

* ਸਭ ਤੋਂ ਪਹਿਲਾ ਭੁਲੇਖਾ ਜਾਂ ਅੜਿੱਕਾ ਰਹਿੰਦਾ ਹੈ ਕਿ ਸਾਰੇ ਮਨੁੱਖ ਅੱਡ-ਅੱਡ ਸੁਭਾਅ ਦੇ ਨਜ਼ਰ ਆਉਂਦੇ ਹਨ ਅਤੇ ਸਾਨੂੰ ਉਪਰੀ ਤੌਰ ਤੇ ਮਹਿਸੂਸ ਵੀ ਹੁੰਦੇ ਹਨ। ਦੁਨੀਆ ਦੇ ਸੱਤ ਅਰਬ ਵੱਖੋ-ਵੱਖਰੇ ਚਿਹਰੇ ਅਤੇ ਸੁਭਾਅ।

* ਪਹਿਲੀ ਨਜ਼ਰੀ ਪੈਂਦੀ ਮੁਸ਼ਕਿਲ ਦੇ ਮੱਦੇ ਨਜ਼ਰ ਹੀ, ਸੱਚ ਨੂੰ ਸਮੁੱਚਤਾ ਵਿਚ ਕਰਨ ਵਿਚ ਯਕੀਨ ਨਾ ਹੋਣਾ।

* ਸਾਂਝੇ ਗੁਣਾ ਨੂੰ ਸਮਝਣ-ਉਲੀਕਣ ਦੀ ਬਜਾਇ, ਵਖਰੇਵੇਂ ਨੂੰ ਉਭਾਰਨ ਵਿਚ ਜ਼ਿਆਦਾ ਤਰਜੀਹ ਦੇਣੀ।

* ਮਨੁੱਖ ਨੂੰ ਸਮਾਜਕ, ਭੂਗੋਲਿਕ, ਇਤਿਹਾਸਕ ਪਰਿਪੇਖ ਤੋਂ ਨਾ ਸਮਝਣਾ। (ਚਲਦਾ...)

98158-08506

# ਬੰਬ ਬਣਾਉਣ ਦੀ ਕਾਹਲ 'ਚ ਕੁਰਾਹੇ ਪਈ ਖੋਜ



ਡਾ. ਬਲਜਿੰਦਰ ਸਿੰਘ ਸੇਖੋਂ

ਦੁਨੀਆਂ ਦੂਜੀ ਸੰਸਾਰ ਜੰਗ ਵਿੱਚ ਰੁਝੀ ਹੋਈ ਸੀ, ਇਸ ਤੋਂ ਇੱਕ ਦਮ ਬਾਅਦ ਅਮਰੀਕਾ ਅਤੇ ਰੂਸ ਦੀ ਠੰਢੀ ਜੰਗ ਸ਼ੁਰੂ ਹੋ ਰਹੀ ਸੀ। ਇਸ ਤਰ੍ਹਾਂ ਦੇ ਸਮਿਆਂ ਵਿੱਚ ਇਹ ਮੌਕਾ ਆਇਆ ਕਿ ਬੰਬ ਤਾਂ ਬੰਬ ਇਸ ਐਟਮੀ ਸ਼ਕਤੀ ਤੋਂ ਬਿਜਲੀ ਵੀ ਪੈਦਾ ਕੀਤੀ ਜਾ ਸਕਦੀ ਹੈ, ਕਿਉਂ ਨਾ ਇਸ ਲਈ ਖੋਜ ਕੀਤੀ ਜਾਵੇ। ਸਾਇੰਸਦਾਨਾਂ ਸਾਹਮਣੇ ਕਈ ਤੱਤ ਸਨ- ਯੂਰੇਨੀਅਮ, ਥੋਰੀਅਮ, ਪਲੂਟੋਨੀਅਮ ਆਦਿ। ਯੂਰੇਨੀਅਮ ਤੋਂ ਬਿਜਲੀ ਪੈਦਾ ਕਰਨੀ ਖਤਰਨਾਕ ਸੀ, ਇਸ ਵਿੱਚੋਂ ਕਿਰਣਾਂ ਦਾ ਕਿਸੇ ਨਾ ਕਿਸੇ ਕਾਰਣ ਰਿਸਾਅ ਹੋਣ ਕਾਰਨ ਕੈਂਸਰ ਪੈਦਾ ਕਰ ਸਕਣ ਵਾਲੀਆਂ ਕਿਰਣਾਂ ਨਿਕਲਣ ਦਾ ਖਤਰਾ ਸੀ, ਥੋਰੀਅਮ ਤੋਂ ਇਸ ਤਰ੍ਹਾਂ ਦੀ ਸਮੱਸਿਆ ਘੱਟ ਸੀ। ਪਰ ਉਹਨਾਂ ਦਿਨਾਂ ਵਿੱਚ ਫੈਸਲਾ ਕਰਨ ਵੇਲੇ ਜੋ ਨੁਕਤਾ ਸਭ ਤੋਂ ਉੱਤੇ ਸੀ, ਉਹ ਸੀ ਕਿ ਕਿਸ ਤਰ੍ਹਾਂ ਦੇ ਬਿਜਲੀ ਘਰਾਂ ਤੋਂ ਐਟਮ ਬੰਬ ਬਣਾਉਣ ਵਾਲਾ ਯੂਰੇਨੀਅਮ ਜਾਂ ਪਲੂਟੋਨੀਅਮ ਛੇਤੀ ਬਣ ਸਕਦਾ ਹੈ। ਨੋਬਲ ਇਨਾਮ ਜੇਤੂ ਯੂਜੀਨ ਵਿਗਨਰ ਜੋ ਥੋਰੀਅਮ-ਯੂਰੇਨੀਅਮ ਬਿਜਲੀ ਘਰ ਲਾਉਣ ਦੀ ਹਮਾਇਤ ਕਰਦਾ ਸੀ, ਨੇ ਆਪਣੀ ਖੋਜ ਤੋਂ ਪਤਾ ਕੀਤਾ ਕਿ ਥੋਰੀਅਮ ਦਾ ਇੱਕ ਐਟਮ ਟੁੱਟਣ ਦੀ ਕਿਰਿਆ ਵਿੱਚ 2.5 (ਢਾਈ) ਨਿਊਟਰੋਨ ਵਾਧੂ ਬਣਦੇ ਹਨ ਪਰ ਉਸੇ ਸਮੇਂ ਐਨਰਿਕੋ ਫਰਮੀ ਜੋ ਅਮਰੀਕਾ ਦੀ ਐਟਮ ਬੰਬ ਬਣਾ ਰਹੀ ਟੀਮ ਦਾ ਮੈਂਬਰ ਸੀ, ਨੇ ਪਤਾ ਲਗਾਇਆ ਕਿ ਯੂਰੇਨੀਅਮ-ਪਲੂਟੋਨੀਅਮ ਤੋਂ ਪੈਦਾ ਹੋਣ ਵਾਲੀ ਬਿਜਲੀ ਵੇਲੇ ਜਦ ਯੂਰੇਨੀਅਮ ਦਾ ਇੱਕ ਐਟਮ ਟੁਟਦਾ ਹੈ ਤਾਂ 2.9 (ਤਕਰੀਬਨ ਤਿੰਨ) ਨਿਊਟਰੋਨ ਵਾਧੂ ਨਿਕਲਦੇ ਹਨ। ਇਹ ਵਾਧੂ ਨਿਊਟਰੋਨ ਅੱਗੇ ਹੋਰ ਐਟਮਾਂ ਵਿੱਚ ਵੱਜ ਕੇ ਥੋਰੀਅਮ ਤੋਂ ਯੂਰੇਨੀਅਮ ਅਤੇ ਯੂਰੇਨੀਅਮ ਤੋਂ ਪਲੂਟੋਨੀਅਮ ਬਣਾਉਣ ਲੱਗ ਪੈਂਦੇ ਹਨ। ਇਹ ਫ਼ਰਕ ਵੇਖਣ ਤੇ ਸਾਇੰਸਦਾਨਾਂ ਨੇ ਫ਼ੈਸਲਾ ਕੀਤਾ ਕਿ ਯੂਰੇਨੀਅਮ-ਪਲੂਟੋਨੀਅਮ ਵਾਲੀ ਕਿਰਿਆ ਵਿੱਚ ਬੰਬ ਵਿੱਚ ਵਰਤਣ ਯੋਗ ਪਲੂਟੋਨੀਅਮ, ਥੋਰੀਅਮ ਤੋਂ ਯੂਰੇਨੀਅਮ ਬਣਨ ਨਾਲੋਂ ਕਿਤੇ ਜਲਦੀ ਬਣ ਸਕਦਾ ਹੈ, ਇਸ ਲਈ ਖੋਜ ਉਪਰੰਤ ਇਸੇ ਨੂੰ ਬਿਜਲੀ ਬਣਾਉਣ ਲਈ ਵਰਤਿਆ ਜਾਵੇ। ਭਾਵੇਂ ਕਿ ਇਹਨਾਂ ਤੋਂ ਕਿਸੇ ਘਟਨਾ ਵੇਲੇ ਖਤਰਨਾਕ ਰਸਾਇਣ ਖਿਲਰਨ ਦਾ ਖਤਰਾ ਜ਼ਿਆਦਾ ਸੀ, ਪਰ ਵੇਲੇ ਦੀ ਬੰਬ ਬਣਾਉਣ ਦੀ ਲੋੜ ਨੇ ਸਭ ਨੂੰ ਇਸੇ ਪਾਸੇ ਫੈਸਲਾ ਕਰਨ ਲਈ ਪ੍ਰੇਰਿਆ। **ਥੋਰੀਅਮ ਤੋਂ ਬਿਜਲੀ ਪੈਦਾ ਕਰਨ ਲਈ ਜੋ ਬਿਜਲੀ-ਘਰ ਲਗਾਉਣ ਲਈ ਖੋਜ ਜਰੂਰੀ ਸੀ, ਉਸ ਨੂੰ ਉਸੇ ਥਾਂ ਹੀ ਛੱਡ ਦਿੱਤਾ ਗਿਆ।** ਇਸ ਕੁਰਾਹੇ ਪਈ ਖੋਜ ਦਾ ਨਤੀਜਾ ਚਰਨੋਬਲ ਅਤੇ ਫੁਕੂਸ਼ੀਮਾ ਵਰਗੇ ਪ੍ਰਮਾਣੂੰ ਬਿਜਲੀ ਘਰਾਂ ਦੇ ਧਮਾਕਿਆਂ ਵਿੱਚ ਨਿਕਲਿਆ ਜਿਸ ਨੇ ਲੱਖਾਂ ਏਕੜ ਧਰਤੀ ਨੂੰ ਜ਼ਹਿਰੀਲੀ ਬਣਾ, ਨੇੜਲੇ ਲੋਕਾਂ ਨੂੰ ਸਦਾ ਲਈ ਆਪਣੇ ਸ਼ਹਿਰ ਤੇ ਪਿੰਡ ਛੱਡਣ ਲਈ ਮਜ਼ਬੂਰ ਕੀਤਾ। **ਥੋਰੀਅਮ ਨੇ ਫਿਰ ਤੋਂ ਬਿਜਲੀ ਪੈਦਾ ਕਰਨ ਦੇ ਸਰੋਤ ਵਜੋਂ ਦੁਨੀਆਂ ਦਾ ਧਿਆਨ ਖਿੱਚਿਆ ਹੈ ਪਰ ਥੋਰੀਅਮ ਪ੍ਰਮਾਣੂੰ ਬਿਜਲੀ ਘਰਾਂ ਦਾ ਕੁਝ ਕੰਪਨੀਆਂ, ਜਿੰਨ੍ਹਾਂ ਦਾ ਸਮਾਨ ਅੱਜ ਕਲ੍ਹ ਵਿਕ ਰਿਹਾ ਹੈ, ਵੱਲੋਂ ਵੀ ਵਿਰੋਧ ਹੋ ਰਿਹਾ ਹੈ, ਕਿਉਂਕਿ ਉਹ ਯੂਰੇਨੀਅਮ ਵਾਲੇ ਪ੍ਰਮਾਣੂੰ ਘਰਾਂ ਵਿੱਚ ਵਰਤਣ ਵਾਲੇ ਪੁਰਜੇ ਬਣਾਉਣ ਲਈ ਲਾਏ ਕਾਰਖਾਨਿਆਂ ਤੇ ਅਰਬਾਂ ਡਾਲਰ ਖਰਚੀ ਬੈਠੀਆਂ ਹਨ, ਜਿੰਨ੍ਹਾਂ ਵਿੱਚ ਬਣਿਆ ਸਾਮਾਨ ਥੋਰੀਅਮ ਬਿਜਲੀ ਘਰਾਂ ਵਿੱਚ ਨਹੀਂ ਵਰਤਿਆ ਜਾ ਸਕੇਗਾ।**

ਥੋਰੀਅਮ ਕਈ ਕਾਰਨਾਂ ਕਰਕੇ ਬਿਜਲੀ ਬਣਾਉਣ ਲਈ ਯੂਰੇਨੀਅਮ ਤੋਂ ਚੰਗਾ ਹੈ, ਇਸ ਲਈ ਇਸ 'ਤੇ ਦੁਬਾਰਾ ਖੋਜ ਸ਼ੁਰੂ ਹੋ ਰਹੀ ਹੈ। ਭਾਰਤ ਵੀ ਥੋਰੀਅਮ ਅਧਾਰਤ ਬਿਜਲੀ ਘਰ ਬਣਾਉਣ ਲਈ ਇਸ ਖੋਜ ਵਿੱਚ ਦਿਲਚਸਪੀ ਲੈ ਰਿਹਾ ਹੈ।

➢ ਇਹ ਦੂਸਰੇ ਬਾਲਣਾਂ ਤੋਂ ਜ਼ਿਆਦਾ ਊਰਜਾ ਪੈਦਾ ਕਰ ਸਕਦਾ ਹੈ। ਜਿੰਨੀ ਬਿਜਲੀ 35 ਲੱਖ ਟਨ ਕੋਲੇ ਜਾਂ 200 ਟਨ ਯੂਰੇਨੀਅਮ ਤੋਂ ਪੈਦਾ ਹੁੰਦੀ ਹੈ, ਉਨੀ ਥੋਰੀਅਮ ਦੇ ਇੱਕ ਟਨ ਤੋਂ ਬਣਾਈ ਜਾ ਸਕਦੀ ਹੈ।

➢ ਧਰਤੀ ਵਿਚੋਂ ਸੌਖਿਆਂ ਹੀ ਕੱਢੇ ਜਾ ਸਕਣ ਵਾਲੇ ਥੋਰੀਅਮ ਦੀ ਮਾਤਰਾ ਇਤਨੀ ਹੈ ਕਿ ਦੁਨੀਆਂ ਦੀਆਂ ਬਿਜਲੀ ਦੀਆਂ ਲੋੜਾਂ ਨੂੰ ਕਈ ਹਜ਼ਾਰ ਸਾਲ ਤੱਕ ਪੂਰੀਆਂ ਕਰਨ ਸਕਣ ਦੇ ਯੋਗ ਹੈ। ਭਾਰਤ ਵਿੱਚ ਇਹ ਵੱਡੀ ਮਾਤਰਾ ਵਿੱਚ

ਮੌਜੂਦ ਹੈ। ਇੱਥੇ ਇਸ ਦੇ 3 ਲੱਖ ਟਨ ਦੇ ਭੰਡਾਰ ਹਨ। ਇੰਨੀ ਮਾਤਰਾ ਆਸਟਰੇਲੀਆ ਵਿੱਚ ਅਤੇ ਇਸ ਤੋਂ ਵੀ ਵੱਧ, ਚਾਰ ਲੱਖ ਚਾਲੀ ਹਜ਼ਾਰ ਟਨ ਅਮਰੀਕਾ ਅਤੇ ਇੱਕ ਲੱਖ ਟਨ ਕੈਨੇਡਾ ਵਿੱਚ ਹਨ।

➢ ਧਰਤੀ ਵਿੱਚੋਂ ਕੱਢੀ ਕੱਚੀ ਧਾਤ ਵਿੱਚੋਂ ਸਾਫ਼ ਕੀਤਾ ਥੋਰੀਅਮ ਲਗਭਗ ਸਾਰਾ ਵਰਤਣ ਯੋਗ ਹੁੰਦਾ ਹੈ ਜਦ ਕਿ ਸਾਫ਼ ਕੀਤੇ ਯੂਰੇਨੀਅਮ ਵਿੱਚ ਵਰਤਣ ਯੋਗ (ਯੂਰੇਨੀਅਮ 235), 1% ਤੋਂ ਵੀ ਘੱਟ ਹੁੰਦਾ ਹੈ।

➢ ਇਸ ਤੋਂ ਬਿਜਲੀ ਬਣਾਉਣੀ ਯੂਰੇਨੀਅਮ ਨਾਲੋਂ ਸੁਰੱਖਿਅਤ ਹੈ ਅਤੇ ਇਸ ਦੇ ਬਾਲਣ ਤੋਂ ਬਾਅਦ ਬਚਿਆ ਫਾਲਤੂ ਕਚਰਾ ਬਹੁਤ ਘੱਟ ਬਣਦਾ ਹੈ ਅਤੇ ਇਹ ਸਿਰਫ਼ 300 ਸਾਲਾਂ ਵਿੱਚ ਖਤਰਨਾਕ ਕਿਰਨਾਂ ਛੱਡਣੀਆਂ ਬੰਦ ਕਰ ਦਿੰਦਾ ਹੈ। ਜਦ ਕਿ ਯੂਰੇਨੀਅਮ ਦੇ ਬਿਜਲੀ ਘਰਾਂ ਵਿੱਚ ਇਹ ਵੱਡੀ ਮਾਤਰਾ ਵਿੱਚ ਹੁੰਦਾ ਹੈ ਅਤੇ ਉਹ ਕਈ ਹਜ਼ਾਰ ਸਾਲ ਖਤਰਨਾਕ ਕਿਰਨਾਂ ਛੱਡਦਾ ਰਹਿੰਦਾ ਹੈ। ਇਸ ਤੋਂ ਵੀ ਅੱਗੇ ਥੋਰੀਅਮ ਦੇ ਬਿਜਲੀ ਘਰ ਵਿੱਚ ਕਿਰਣਾਂ ਛੱਡਣ ਵਾਲਾ ਫਾਲਤੂ ਪਲੂਟੋਨੀਅਮ ਵੀ ਵਰਤਿਆ ਜਾਂਦਾ ਹੈ, ਜੋ ਕਿ ਅੱਜ ਕਲ੍ਹ ਪ੍ਰਮਾਣੂੰ ਊਰਜਾ ਵਾਲੇ ਬਿਜਲੀ ਘਰਾਂ ਦੀ ਵੱਡੀ ਸਮੱਸਿਆ ਹੈ।

➢ ਤਰਲ ਫਲੋਰਾਈਡ ਥੋਰੀਅਮ ਬਿਜਲੀ ਘਰ ਦੂਸਰੇ ਬਿਜਲੀ ਘਰਾਂ ਤੋਂ ਛੋਟੇ ਹੋਣਗੇ ਅਤੇ ਇਹਨਾਂ ਦੇ ਆਖਰ ’ਤੇ ਬਣੇ ਤੱਤ ਖਤਰਨਾਕ ਪ੍ਰਮਾਣੂੰ ਹਥਿਆਰਾਂ ਨੂੰ ਬਣਾਉਣ ਵਿੱਚ ਕੰਮ ਨਹੀਂ ਆ ਸਕਣਗੇ।

➢ ਬੀਤੇ ਸਮੇਂ ਵਿੱਚ ਜਪਾਨ ਵਿੱਚ ਭੂਚਾਲ ਤੋਂ ਬਾਅਦ ਆਈਆਂ ਸੁਨਾਮੀ ਲਹਿਰਾਂ ਕਾਰਣ ਫੂਕੂਸ਼ੀਮਾ ਬਿਜਲੀ ਘਰ ਵਿੱਚ ਐਮਰਜੈਂਸੀ ਬਿਜਲੀ ਬਣਾਉਣ ਵਾਲਾ ਸਾਰਾ ਸਿਸਟਮ ਠੱਪ ਹੋਣ ਕਾਰਨ ਉਸ ਨੂੰ ਪਾਣੀ ਨਾਲ ਠੰਡਾ ਨਹੀਂ ਰੱਖਿਆ ਜਾ ਸਕਿਆ ਜਿਸ ਕਾਰਨ ਉਸ ਵਿੱਚ ਧਮਾਕਾ ਹੋ ਗਿਆ ਅਤੇ ਖਤਰਨਾਕ ਕਿਰਨਾਂ ਛੱਡਣ ਵਾਲੇ ਤੱਤ ਸਾਰੇ ਪਾਸੇ ਖਿੰਡ ਗਏ ਪਰ ਥੋਰੀਅਮ ਦਾ ਪ੍ਰਮਾਣੂੰ ਬਿਜਲੀ ਘਰ ਜੇਕਰ ਤਰਲ ਲੂਣ ਤੇ ਅਧਾਰਤ ਹੋਵੇ ਤਾਂ ਇਹ ਖਤਰਾ ਨਹੀਂ ਰਹਿੰਦਾ ਕਿਉਂਕਿ ਇਸ ਦੇ ਡਿਜ਼ਾਇਨ ਵਿੱਚ ਇਹ ਆਪਣੇ ਆਪ ਹੀ ਆਪਣਾ ਤਾਪਮਾਨ ਨਿਯੰਤਰਣ ਵਿੱਚ ਰੱਖਦਾ ਹੈ ਅਤੇ ਕਦੇ ਵੀ ਇਸ ਵਿਚਲਾ ਤਾਪਮਾਨ ਏਨਾ ਨਹੀਂ ਵਧਦਾ ਕਿ ਇਸ ਨਾਲ ਜਿਸ ਥਾਂ ਪ੍ਰਮਾਣੂੰ ਗਰਮੀ ਪੈਦਾ ਕਰ ਰਹੇ ਹਨ, ਉਹ ਰਿਐਕਟਰ ਹੀ ਪਿਘਲ ਜਾਵੇ। ਸੋ, ਧਮਾਕੇ ਦਾ ਕੋਈ ਖਤਰਾ ਨਹੀਂ ਰਹਿ ਜਾਂਦਾ, ਨਾ ਹੀ ਇਸ ਵਿੱਚ ਪਾਣੀ ਟੁੱਟ ਕੇ ਹਾਈਡਰੋਜਨ ਵਿੱਚ ਬਦਲ ਸਕਦਾ ਹੈ, ਜਿਸ ਨੂੰ ਅੱਗ ਲੱਗ ਜਾਂਦੀ ਹੈ।

➢ ਬਿਜਲੀ ਬੇਸ਼ੱਕ ਨਦੀਆਂ ਦੇ ਵਹਿਣ ਤੋਂ ਪੈਦਾ ਕੀਤੀ ਸਸਤੀ ਵੀ ਹੈ ਅਤੇ ਪ੍ਰਦੂਸ਼ਣ ਰਹਿਤ ਵੀ ਪਰ ਵੱਡੇ ਡੈਮਾਂ ਦੇ ਆਪਣੇ ਨੁਕਸਾਨ ਹਨ ਅਤੇ ਇਨ੍ਹਾਂ ਨੂੰ ਹਰ ਥਾਂ ਬਣਾਇਆ ਵੀ ਨਹੀਂ ਜਾ ਸਕਦਾ।

➢ ਧੁੱਪ ਅਤੇ ਹਵਾ ਤੋਂ ਬਿਜਲੀ ਬਣਾਉਣ ਵੇਲੇ ਇਨ੍ਹਾਂ ਦੀ ਹਰ ਸਮੇਂ ਯੋਗ ਮਾਤਰਾ ਵਿੱਚ ਉਪਲਭਧੀ ਹੋਣਾ ਯਕੀਨੀ ਨਹੀਂ।

➢ **ਕੋਲਾ ਪ੍ਰਦੂਸ਼ਣ ਜ਼ਿਆਦਾ ਪੈਦਾ ਕਰਦਾ ਹੈ, ਕੋਲੇ ਦੀ ਬਿਜਲੀ ਘਰਾਂ ਵਿੱਚੋਂ ਨਿਕਲਣ ਵਾਲੀ ਕਾਰਬਨ ਡਾਇਆਕਸਾਈਡ ਨੂੰ ਧਰਤੀ ਦਾ ਤਾਪਮਾਨ ਵਧਾਉਣ ਵਾਲੀਆਂ ਗੈਸਾਂ ਵਿੱਚ ਗਿਣਿਆ ਜਾਂਦਾ ਹੈ।**

ਆਓ, ਸਮਝੀਏ ਕਿ ਆਖਿਰ ਪ੍ਰਮਾਣੂੰ ਬਿਜਲੀ ਘਰਾਂ ਨੂੰ ਚਲਾਉਣ ਲਈ ਸ਼ਕਤੀ ਜਾਂ ਗਰਮੀ ਕਿੱਥੋਂ ਆਉਂਦੀ ਹੈ? ਐਲਬਰਟ ਆਈਨਸਟਾਈਨ ਨੇ 1905 ਵਿੱਚ ਸਿੱਧ ਕਰ ਦਿੱਤਾ ਸੀ, ਕਿ ਊਰਜਾ ਅਤੇ ਪਦਾਰਥ ਇੱਕੋ ਚੀਜ਼ ਦੇ ਦੋ ਰੂਪ ਹਨ, ਊਰਜਾ ਨੂੰ ਪਦਾਰਥ ਅਤੇ ਪਦਾਰਥ ਨੂੰ ਊਰਜਾ ਵਿੱਚ ਬਦਲਿਆ ਜਾ ਸਕਦਾ ਹੈ। ਉਸ ਨੇ ਆਪਣੀ ਦਿੱਤੀ ਥਿਊਰੀ ਦੇ ਆਧਾਰ ’ਤੇ ਕਿਹਾ ਕਿ ਜੇਕਰ ਪਦਾਰਥ ਖਤਮ ਹੋਣ ’ਤੇ ਊਰਜਾ ਬਣੇ ਤਾਂ ਇਸ ਦੀ ਮਾਤਰਾ ਬਹੁਤ ਜ਼ਿਆਦਾ ਹੋਵੇਗੀ ਅਤੇ ਉਸ ਨੇ ਆਪਣਾ ਫਾਰਮੂਲਾ ਦਿੱਤਾ: ਊਰਜਾ=ਭਾਰxਚਾਨਣ ਦੀ ਰਫ਼ਤਾਰxਚਾਨਣ ਦੀ ਰਫ਼ਤਾਰ ($e=mc^2$)। ਰੌਸ਼ਨੀ ਦੀ ਰਫ਼ਤਾਰ 3 ਲੱਖ ਕਿਲੋਮੀਟਰ ਪ੍ਰਤੀ ਸੈਕਿੰਡ ਹੁੰਦੀ ਹੈ, ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਪਦਾਰਥ ਨੂੰ ਅਗਰ ਊਰਜਾ ਵਿੱਚ ਬਦਲਿਆ ਜਾਵੇ ਤਾਂ ਥੋੜੇ ਪਦਾਰਥ ਨੂੰ ਬਦਲਣ ’ਤੇ ਹੀ ਕਿੰਨੀ ਊਰਜਾ ਬਣੇਗੀ। ਇਸ ਨੂੰ ਹੋਰ ਸਮਝਣ ਲਈ ਸਾਨੂੰ ਐਟਮ ਬਾਰੇ ਵੀ ਕੁਝ ਜਾਨਣਾ ਪਵੇਗਾ। ਕਿਸੇ ਵੀ ਤੱਤ ਦਾ ਸਭ ਤੋਂ ਛੋਟਾ ਕਣ ਜਿਸ ਵਿੱਚ ਇਸ ਤੱਤ ਦੇ ਗੁਣ ਦੇ ਗੁਣ ਹੁੰਦੇ ਹਨ, ਐਟਮ ਹੁੰਦਾ ਹੈ। ਹਰ ਐਟਮ ਤਿੰਨ ਕਣਾਂ ਦਾ ਬਣਿਆ ਹੁੰਦਾ ਹੈ, ਪ੍ਰੋਟੋਨ, ਨਿਊਟਰੋਨ ਅਤੇ ਇਲੈਕਟ੍ਰੋਨ। ਪਹਿਲੇ ਦੋਨੋ ਐਟਮ ਦੇ ਕੇਂਦਰ ਵਿੱਚ ਰਹਿੰਦੇ ਹਨ, ਇਸ ਨੂੰ ਐਟਮ ਦਾ ਨਿਊਕਲੀਅਸ, ਜਾਂ ਕੇਂਦਰ ਕਿਹਾ ਜਾਂਦਾ ਹੈ ਅਤੇ ਪ੍ਰੋਟੋਨਾਂ ਦੀ ਗਿਣਤੀ ਦੇ ਬਰਾਬਰ ਇਲੈਕਟ੍ਰੋਨ ਇਸ ਕੇਂਦਰ ਦੁਆਲੇ ਚੱਕਰ ਕੱਢਦੇ ਰਹਿੰਦੇ ਹਨ, ਜਿਸ ਤਰ੍ਹਾਂ ਚੰਦ ਧਰਤੀ ਦੁਆਲੇ ਅਤੇ ਧਰਤੀ ਸੂਰਜ ਦੁਆਲੇ।

ਕਿਸੇ ਵੀ ਤੱਤ ਦੇ ਗੁਣ ਉਸ ਦੇ ਐਟਮ ਵਿਚਲੇ ਪ੍ਰੋਟੋਨਾਂ ਦੀ ਗਿਣਤੀ ’ਤੇ ਨਿਰਭਰ ਕਰਦੇ ਹਨ ਅਤੇ ਭਾਰ

ਪ੍ਰੋਟੋਨਾਂ ਅਤੇ ਨਿਊਟ੍ਰੋਨਾਂ ਦੇ ਜੋੜ 'ਤੇ। ਸੋ, ਜੇਕਰ ਕਿਸੇ ਐਟਮ ਵਿਚਲੇ ਪ੍ਰੋਟੋਨਾਂ ਦੀ ਗਿਣਤੀ ਬਦਲ ਜਾਂਦੀ ਹੈ ਤਾਂ ਉਹ ਇੱਕ ਨਵੇਂ ਤੱਤ ਵਿੱਚ ਬਦਲ ਜਾਂਦਾ ਹੈ। ਸਿੱਕੇ ਵਿੱਚ ਪ੍ਰੋਟੋਨਾਂ ਦੀ ਗਿਣਤੀ 82 ਹੁੰਦੀ ਹੈ ਅਤੇ ਸੋਨੇ ਵਿੱਚ 79, ਜੇਕਰ ਸਿੱਕੇ ਦੇ ਐਟਮਾਂ ਵਿੱਚੋਂ ਦੋ ਪ੍ਰੋਟੋਨ ਕੱਢ ਦਿੱਤੇ ਜਾਣ ਤਾਂ ਇਹ ਸੋਨੇ ਵਿੱਚ ਬਦਲ ਜਾਣਗੇ। ਲਾਲਚੀ ਲੋਕ ਚਾਹੁੰਦੇ ਸਨ ਕਿ ਸਿੱਕੇ ਜਾਂ ਹੋਰ ਕਿਸੇ ਸਸਤੇ ਤੱਤ ਤੋਂ ਸੋਨੇ ਵਰਗਾ ਮਹਿੰਗਾ ਤੱਤ ਬਣਾਇਆ ਜਾਵੇ ਪਰ ਪਹਿਲਾਂ ਪਹਿਲ ਸਾਇੰਸਦਾਨਾਂ ਵੱਲੋਂ ਲੱਖ ਕੋਸ਼ਿਸ਼ਾਂ ਕਰਨ 'ਤੇ ਵੀ ਇਹ ਨਾ ਹੋ ਸਕਿਆ, ਪਰ ਸਾਇੰਸ ਦੀ ਖੋਜ ਅੱਜ ਜਿੱਥੇ ਹੈ, ਹੁਣ ਇਹ ਬਦਲਿਆ ਜਾ ਸਕਦਾ ਹੈ। ਹਾਂ ਇਹ ਹੈ ਕਿ, ਇਸ ਨੂੰ ਬਣਾਉਣ ਵਿੱਚ ਲੱਗਣ ਵਾਲੀ ਊਰਜਾ ਦਾ ਖਰਚ ਹੀ ਏਨਾ ਹੋ ਜਾਂਦਾ ਹੈ ਕਿ ਸਿੱਕੇ ਤੋਂ ਬਣਿਆ ਸੋਨਾ, ਬਾਜ਼ਾਰੀ ਕੀਮਤ ਨਾਲੋਂ ਮਹਿੰਗਾ ਪਵੇਗਾ। ਇਸ ਦੇ ਉਲਟ ਵੱਡੇ ਆਕਾਰ ਦੇ ਐਟਮਾਂ 'ਤੇ ਖੋਜ ਕਰਦਿਆਂ 1896 ਵਿੱਚ ਹੈਨਰੀ ਬੈਕਿਉਰਲ ਨੇ ਯੂਰੇਨੀਅਮ ਅਤੇ ਬਾਅਦ ਵਿੱਚ ਮੈਰੀ ਕਿਊਰੀ ਤੇ ਉਸ ਦੇ ਪਤੀ ਨੇ ਥੋਰੀਅਮ ਅਤੇ ਨਵੇਂ ਬਣਾਏ ਤੱਤਾਂ ਪਲੂਟੋਨੀਅਮ ਅਤੇ ਰੇਡੀਅਮ ਵਿੱਚ ਲੱਭਿਆ ਕਿ ਇਹ ਆਪਣੇ ਆਪ ਕਿਰਣਾਂ ਛੱਡਦੇ ਹਨ ਅਤੇ ਨਵੇਂ ਤੱਤਾਂ ਵਿੱਚ ਬਦਲ ਜਾਂਦੇ ਹਨ। ਇਸ ਵਰਤਾਰੇ ਨੂੰ ਰੇਡੀਓਐਕਟੀਵਿਟੀ (ਰੇਡੀਓਕਰਮ) ਦਾ ਨਾ ਦਿੱਤਾ ਗਿਆ। ਬਾਅਦ ਦੀਆਂ ਖੋਜਾਂ ਨੇ ਸਿੱਧ ਕਰ ਦਿੱਤਾ ਕਿ ਇਹ ਕਿਰਣਾਂ ਤਿੰਨ ਕਿਸਮ ਦੀਆਂ ਹੁੰਦੀਆਂ ਹਨ, ਜਿੰਨ੍ਹਾਂ ਨੂੰ ਐਲਫਾ (ਹੀਲੀਅਮ ਦਾ ਨਿਊਕਲੀਅਸ), ਬੀਟਾ (ਅਲੈਕਰੋਨ) ਤੇ ਗਾਮਾ (ਐਕਸ-ਰੇ ਵਰਗੀਆਂ ਕਿਰਨਾਂ) ਦਾ ਨਾਂ ਦਿੱਤਾ ਗਿਆ।

ਜਰਮਨੀ ਦੇ ਨੀਲ ਬੋਹਰ ਦੀ ਪ੍ਰਯੋਗਸ਼ਾਲਾ ਵਿੱਚ ਕੰਮ ਕਰਦੇ ਲੀਜ਼ ਮਿਟਨਰ ਅਤੇ ਓਟੋ ਫਰਿਸ਼ ਨੇ ਆਪਣੀ ਖੋਜ ਤੋਂ ਪਤਾ ਲਾਇਆ ਕਿ ਜਦ ਯੂਰੇਨੀਅਮ ਦੇ ਐਟਮ ਤੇ ਨਿਊਟਰੋਨ ਮਾਰਿਆ ਜਾਂਦਾ ਹੈ ਤਾਂ ਇਹ ਇਸ ਨੂੰ ਜਜ਼ਬ ਤਾਂ ਕਰ ਲੈਂਦਾ ਹੈ ਪਰ ਅਸਥਿਰ ਹੋ ਜਾਂਦਾ ਹੈ ਅਤੇ ਇਸ ਦਾ ਨਿਊਕਲੀਅਸ ਦੋ ਨਾਬਰਾਬਰ ਹਿੱਸਿਆਂ ਵਿੱਚ ਟੁੱਟ ਜਾਂਦਾ ਹੈ। ਦੋਨੋਂ ਟੋਟਿਆਂ ਦਾ ਕੁਲ ਭਾਰ ਯੂਰੇਨੀਅਮ ਦੇ ਭਾਰ ਤੋਂ ਕੁਝ ਘੱਟ ਹੁੰਦਾ ਹੈ ਅਤੇ ਇਸ ਦੀ ਥਾਂ ਇੱਕ ਐਟਮ ਦੇ ਟੁੱਟਣ 'ਤੇ 20 ਕਰੋੜ ਅਲੈਕਟਰੋਨ ਵੋਲਟ ਊਰਜਾ (ਗਰਮੀ) ਬਣਦੀ ਹੈ। ਫਰਿਸ਼ ਨੇ ਆਪਣੇ ਤਜ਼ਰਬੇ ਨਾਲ 1939 ਵਿੱਚ ਇਸ ਨੂੰ ਪੱਕੇ ਤੌਰ 'ਤੇ ਸਿੱਧ ਕਰ ਦਿੱਤਾ। ਇਸੇ ਸਾਲ ਜਰਮਨੀ ਵਿੱਚ ਹੀ, ਹੈਨ ਅਤੇ ਸਟਰਾਸਮੈਨ ਨੇ ਦਰਸਾਇਆ ਕਿ ਇਸ ਟੁੱਟ ਭੱਜ ਵੇਲੇ ਸਿਰਫ਼ ਊਰਜਾ ਹੀ ਨਹੀਂ ਬਣਦੀ ਸਗੋਂ ਵਾਧੂ ਨਿਊਟਰੋਨ ਵੀ ਬਣਦੇ ਹਨ, ਜੋ ਅੱਗੇ ਹੋਰ ਐਟਮਾਂ 'ਤੇ ਵੱਜ ਕੇ, ਇਸ ਕਿਰਿਆ ਨੂੰ ਆਪਣੇ ਆਪ ਅੱਗੇ ਚੱਲਣ ਲਾ ਸਕਦੇ ਹਨ। ਇਸ ਨੂੰ ਫਰਾਂਸ ਅਤੇ ਅਮਰੀਕਾ ਦੀਆਂ ਪ੍ਰਯੋਗਸ਼ਾਲਾਵਾਂ ਵਿੱਚ ਵੀ ਠੀਕ ਪਾਇਆ ਗਿਆ। ਬੋਹਰ ਨੇ ਲੱਭਿਆ ਕਿ ਯੁਰੇਨੀਅਮ-235 ਵਿੱਚ ਇਹ ਕਿਰਿਆ ਸੌਖੀ ਹੋ ਜਾਂਦੀ ਹੈ, ਪਰ ਯੁਰੇਨੀਅਮ 238 ਵਿੱਚ ਇਹ ਸੌਖੀ ਤਰ੍ਹਾਂ ਸੰਭਵ ਨਹੀਂ ਪਰ ਕੁਦਰਤੀ ਤੌਰ 'ਤੇ ਮਿਲਣ ਵਾਲੀ ਕੱਚੀ ਧਾਤ ਵਿੱਚ 99.3% ਯੁਰੇਨੀਅਮ 238 ਤੇ ਸਿਰਫ਼ 0.7% ਯੁਰੇਨੀਅਮ 235 ਹੁੰਦਾ ਹੈ, ਇਸ ਲਈ ਜੇਕਰ ਇਸ ਕਿਰਿਆ ਨੂੰ ਕਿਸੇ ਹਥਿਆਰ ਜਾਂ ਬਿਜਲੀ ਘਰ ਵਿੱਚ ਵਰਤਣਾ ਹੈ ਤਾਂ ਇਸ ਵਿੱਚੋਂ ਯੁਰੇਨੀਅਮ 235 ਕੱਢਣਾ ਪਵੇਗਾ। ਇਸ ਵੱਖ ਕਰਨ ਦੀ ਵਿਧੀ ਨੂੰ ਜੋ ਕਾਫ਼ੀ ਔਖੀ ਹੈ, ਨੂੰ ਅਮੀਰ ਕਰਨਾ (ਐਨਰਿਸਮੈਂਟ) ਕਿਹਾ ਜਾਣ ਲੱਗਾ। ਨਾਲ ਹੀ ਇਹ ਖੋਜ ਵੀ ਹੋਈ ਕਿ ਇਹ ਕਿਰਿਆ ਤੇਜ਼ ਆ ਰਹੇ ਨਿਊਟਰਾਨਾਂ ਦੀ ਥਾਂ ਹੌਲੀ ਚੱਲ ਰਹੇ ਨਿਊਟਰਾਨਾਂ ਨਾਲ ਵੀ ਛੇਤੀ ਹੁੰਦੀ ਹੈ। ਬੰਬ ਬਣਾਉਣ ਵਿਚਲੀ ਆਖਰੀ ਕੜੀ ਦੀ ਖੋਜ ਫਰੈਂਸਿਸ ਪੈਰਿਨ ਨੇ ਪੂਰੀ ਕੀਤੀ ਜਿਸ ਨੇ ਇਹ ਦਰਸਾਇਆ ਕਿ ਘੱਟੋ-ਘੱਟ ਕਿੰਨਾ ਯੁਰੇਨੀਅਮ ਹੋਵੇ, ਜਿਸ ਵਿੱਚ ਆਪਣੇ ਆਪ ਇਹ ਕਿਰਿਆ ਚਾਲੂ ਰਹਿ ਸਕਦੀ ਹੈ, ਇਹ 8 ਕਿਲੋ ਸੀ। ਨਿਊਟਰਾਨਾਂ ਨੂੰ ਹੌਲੀ ਕਰਨ ਲਈ, ਤਾਂ ਜੋ ਇਹ ਕਿਰਿਆ ਤੇਜ਼ ਕਰਨ ਦੇ ਜ਼ਿਆਦਾ ਸਮੱਰਥ ਹੋਣ ਜਾਣ, ਯੁਰੇਨੀਅਮ ਤੇ ਪਾਣੀ ਦਾ ਮਿਸ਼ਰਣ ਸਹੀ ਲੱਗਿਆ ਅਤੇ ਬਿਜਲੀ ਘਰ ਵਿੱਚ ਕਿਰਿਆ ਲੋੜੋਂ ਵੱਧ ਤੇਜ਼ ਨਾ ਹੋ ਜਾਵੇ, ਵਾਧੂ ਨਿਊਟਰਾਨਾਂ ਨੂੰ ਜਜ਼ਬ ਕਰਨ ਲਈ, ਗਰੇਫਾਈਟ।

ਪ੍ਰਮਾਣੂ ਊਰਜਾ ਲਈ ਅਜਿਹੇ ਤੱਤ ਦੀ ਲੋੜ ਹੈ, ਜੋ ਟੁੱਟ ਕੇ ਦੋ ਹੋ ਜਾਵੇ ਅਤੇ ਬਣੇ ਟੋਟਿਆਂ ਦਾ ਭਾਰ ਪਹਿਲੇ ਭਾਰ ਤੋਂ ਕੁਝ ਘੱਟ ਹੋਵੇ। ਇਸ ਤਰ੍ਹਾਂ ਦੇ ਤੱਤਾਂ ਨੂੰ ਫਿਸਾਇਲ (ਨਿਊਟਰਾਨ ਦੇ ਵੱਜਣ ਤੇ ਟੁੱਟਣ ਵਾਲਾ) ਕਹਿੰਦੇ ਹਨ। ਥੋਰੀਅਮ (ਪਰੋਟੋਨਾਂ ਦੀ ਗਿਣਤੀ ਜਾਂ ਐਟਮੀ ਨੰ:90, ਪ੍ਰੋਟੋਨਾਂ ਅਤੇ ਨਿਊਟਰੋਨਾਂ ਦੀ ਕੁਲ ਗਿਣਤੀ ਜਾਂ ਐਟਮੀ ਭਾਰ 232) ਖੁਦ ਇੱਕ ਫਿਸਾਇਲ ਪਦਾਰਥ ਨਹੀਂ, ਪਰ ਇਹ ਫਰਟਾਇਲ (ਫਿਸਾਇਲ ਬਣਾ ਸਕਣ ਵਾਲਾ) ਹੈ ਅਤੇ ਇਸ ਤੋਂ ਇੱਕ ਨਿਊਟਰੋਨ ਮਾਰਨ 'ਤੇ ਦੋ ਪਰੋਟੋਨ ਜ਼ਿਆਦਾ ਵਾਲਾ ਯੁਰੇਨੀਅਮ *(ਐਟਮੀ ਨੰ: 92 ਅਤੇ ਐਟਮੀ ਭਾਰ 233) ਬਣ ਜਾਂਦਾ ਹੈ, ਜਿਸ ਨੂੰ ਨਿਊਟਰੋਨ ਮਾਰ ਕੇ ਤੋੜਿਆ ਜਾ ਸਕਦਾ ਹੈ। (ਜਦ ਥੋਰੀਅਮ 232 'ਤੇ ਨਿਊਟਰੋਨ ਮਾਰਿਆ ਜਾਂਦਾ ਹੈ ਤਾਂ ਇਹ ਇਸ ਨੂੰ ਆਪਣੇ ਵਿੱਚ ਜਜ਼ਬ ਕਰ ਲੈਂਦਾ ਹੈ ਅਤੇ ਥੋਰੀਆਂ 233 ਬਣ ਜਾਂਦਾ ਹੈ, ਇਸ ਵਿੱਚੋਂ ਇੱਕ ਨਿਊਟਰੋਨ ਟੁੱਟ ਕੇ (ਬੀਟਾ ਡੀਕੇਅ ਰਾਹੀਂ, ਜਿਸ ਵਿੱਚ ਨਿਊਟਰੋਨ ਦੇ ਟੁੱਟਣ ਤੇ ਇੱਕ ਪ੍ਰੋਟੋਨ, ਇੱਕ ਅਲੈਕਟਰੋਨ ਅਤੇ ਇੱਕ*

*ਨਿਊਟਰੋਨ ਬਣਦੇ ਹਨ) ਪ੍ਰੋਕਟੋਨੀਅਮ (ਐਟਮੀ ਨੰ: 91, ਐਟਮੀ ਭਾਰ 233) ਬਣ ਜਾਂਦਾ ਹੈ। ਪ੍ਰੋਕਟੋਨੀਅਮ ਅੱਗੇ ਬੀਟਾ ਡੀਕੇਅ ਰਾਹੀਂ ਯੁਰੇਨੀਅਮ (ਐਟਮੀ ਨੰ: 92, ਐਟਮੀ ਭਾਰ 233) ਵਿੱਚ ਬਦਲ ਜਾਂਦਾ ਹੈ।)* ਯੁਰੇਨੀਅਮ 233 ਨਿਊਟਰੋਨ ਵੱਜਣ 'ਤੇ ਬਿਸਮੱਥ 213 'ਤੇ ਇੱਕ ਹੋਰ ਤੱਤ ਵਿੱਚ ਬਦਲ ਜਾਂਦਾ ਹੈ, ਪਰ ਇਸ ਕਿਰਿਆ ਦੌਰਾਨ, ਬਣੇ ਤੱਤਾਂ ਦਾ ਕੁੱਲ ਭਾਰ ਯੁਰੇਨੀਅਮ ਦੇ ਟੁੱਟੇ ਹੋਏ ਭਾਰ ਨਾਲੋਂ ਕੁਝ ਘੱਟ ਹੋਣ ਕਾਰਨ, ਖਤਮ ਹੋਇਆ ਭਾਰ (ਪਦਾਰਥ) ਊਰਜਾ (ਗਰਮੀ) ਵਿੱਚ ਬਦਲ ਜਾਂਦਾ ਹੈ, ਜਿਸ ਤੋਂ ਗਰਮੀ ਲੈ ਕੇ ਪਾਣੀ ਤੋਂ ਭਾਫ਼ ਬਣਾ ਕੇ ਇਸ ਨਾਲ ਟਰਬਾਈਨਾਂ ਚਲਾਈਆਂ ਜਾ ਸਕਦੀਆਂ ਹਨ, ਜੋ ਬਿਜਲੀ ਬਣਾਉਂਦੀਆਂ ਹਨ।

ਥੋਰੀਅਮ ਤੋਂ ਊਰਜਾ ਲਈ ਖੋਜ ਕਿਤੇ ਨਾ ਕਿਤੇ, ਕਦੇ ਨਾ ਕਦੇ ਚਲਦੀ ਤਾਂ ਰਹੀ ਪਰ ਅੱਜ ਤੋਂ ਪਹਿਲਾਂ ਇਸ 'ਤੇ ਕਦੇ ਵੀ ਏਨਾ ਧਿਆਨ ਨਹੀਂ ਸੀ ਗਿਆ, ਜਿੰਨਾ ਕਿ ਅੱਜ ਕੱਲ੍ਹ ਜਾ ਰਿਹਾ ਹੈ। ਦੂਜੀ ਵੱਡੀ ਜੰਗ ਬੰਦ ਹੋਣ ਦੇ ਨਾਲ ਹੀ, ਪ੍ਰਮਾਣੂੰ ਊਰਜਾ ਤੋਂ ਨਾ ਸਿਰਫ਼ ਬਿਜਲੀ ਬਣਾਉਣ, ਸਗੋਂ ਵੱਡੀਆਂ ਪਣਡੁੱਬੀਆਂ ਤੇ ਸਮੁੰਦਰੀ ਜਹਾਜ ਚਲਾਉਣ ਲਈ ਦੁਨੀਆਂ ਦੀਆਂ ਪ੍ਰਯੋਗਸ਼ਾਲਾਵਾਂ ਵਿੱਚ ਤਜ਼ਰਬੇ ਹੋਣ ਲੱਗੇ। ਪਰ ਫਿਰ ਵੀ 40ਵਿਆਂ ਅਤੇ 50ਵਿਆਂ ਵਿੱਚ ਖੋਜ ਦਾ ਕੰਮ ਬੰਬ ਬਣਾਉਣ ਵੱਲ ਹੀ ਜ਼ਿਆਦਾ ਸੇਧਿਤ ਰਿਹਾ। ਬੰਬ ਬਣਾਉਣ ਦੀ ਦੌੜ ਇੰਨੀ ਸੀ ਕਿ, 1957 ਵਿੱਚ ਬਣਾਉਣੀ ਤਾਂ ਕੀ, ਯੁਰੇਨੀਅਮ ਨੂੰ ਅਮੀਰ ਕਰਨ ਦੀ ਕਿਰਿਆ ਤੇ ਅਮਰੀਕਾ ਦੀ 7% ਬਿਜਲੀ ਖਰਚ ਹੋ ਰਹੀ ਸੀ। ਜੰਗੀ ਤਿਆਰੀਆਂ ਨੂੰ ਮੁੱਖ ਰੱਖ ਕੇ ਹੀ ਹੁੰਦੀ ਖੋਜ ਵਿੱਚ ਇੱਕ ਸਮਾਂ ਆਇਆ ਕਿ ਅਜਿਹੇ ਹਵਾਈ ਜਹਾਜ਼ ਬਣਾਏ ਜਾਣ ਜੋ ਬਿਨਾਂ ਤੇਲ ਜਾਂ ਬਾਲਣ ਪਵਾਇਆਂ ਦੂਰ ਤੱਕ ਜਾ ਸਕਣ। ਇਸ 'ਤੇ ਅਮਰੀਕਾ ਵਿੱਚ ਖੋਜ ਹੋਣ ਲੱਗੀ। ਇਸ ਦੀ ਸਭ ਤੋਂ ਵੱਡੀ ਜ਼ਰੂਰੀ ਗੱਲ ਸੀ, ਇਸ ਵਿੱਚ ਵਰਤੇ ਜਾਣ ਵਾਲੇ ਪਦਾਰਥਾਂ ਦਾ ਸੁਰੱਖਿਅਤ ਹਣਾ। ਡਾ. ਐਲਵਿਨ ਵੀਨਬਰਗ ਦੀ ਟੀਮ ਨੇ ਖੋਜ ਕੀਤੀ ਕਿ ਇਸ ਕੰਮ ਲਈ ਤਰਲ ਥੋਰੀਅਮ ਫਲੋਰਾਈਡ ਵਰਤਿਆ ਜਾ ਸਕਦਾ ਹੈ ਪਰ ਉਸੇ ਸਮੇਂ ਇੱਕ ਮਹਾਂਦੀਪ ਤੋਂ ਦੂਜੇ ਮਹਾਂਦੀਪ ਤੱਕ ਜਾ ਸਕਣ ਵਾਲੀਆਂ ਮਿਜ਼ਾਇਲਾਂ ਦੀ ਖੋਜ ਨੇ, ਇਸ ਖੋਜ ਨੂੰ ਵਿਚਾਲੇ ਰੁਕਣ ਲਈ ਮਜ਼ਬੂਰ ਕਰ ਦਿੱਤਾ। ਪਰ ਐਲਵਿਨ ਨੇ ਖੋਜ ਲਈ ਕੁਝ ਰਕਮ ਲੈ ਕੇ ਇੱਕ ਰਿਐਕਟਰ ਬਣਾਇਆ ਅਤੇ ਇਸ ਨੂੰ 1965 ਤੋਂ 1969 ਤੱਕ ਸਫ਼ਲਤਾ ਪੂਰਨ ਚਲਾਇਆ ਵੀ ਪਰ ਕਿਉਂਕਿ ਇਸ ਬਿਜਲੀ ਘਰ ਤੋਂ ਬੰਬ ਲਈ ਪਲੂਟੋਨੀਅਮ ਨਹੀਂ ਸੀ ਬਣ ਰਿਹਾ, ਇਸ ਲਈ ਇਸ ਪਾਸੇ ਵੱਡੀਆਂ ਤਾਕਤਾਂ ਨੇ ਸੋਚਣਾ ਵੀ ਬੰਦ ਕਰ ਦਿੱਤਾ।

ਇਹ ਤੱਥ ਕਿੰਨਾ ਕੁ ਸਹੀ ਹੈ, ਇਸ ਬਾਰੇ ਤਾਂ ਕੁਝ ਨਹੀਂ ਕਿਹਾ ਜਾ ਸਕਦਾ ਪਰ ਅਮਰੀਕਾ ਦੀ ਕੰਪਨੀ, ਲੇਜ਼ਰ ਪਾਵਰ (ਸ਼ਕਤੀ) ਸਿਸਟਮ, ਦੇ ਮੁਖੀ ਚਾਰਲਸ ਸਟੀਵਨ ਨੇ ਦਾਅਵਾ ਕੀਤਾ ਹੈ ਕਿ ਉਹ ਦੋ ਕੁ ਸਾਲਾਂ ਦੇ ਅੰਦਰ ਹੀ, ਇੱਕ ਅਜਿਹਾ ਇੰਜਣ ਤਿਆਰ ਕਰ ਲੈਣਗੇ ਜਿਸ ਵਿੱਚ ਥੋਰੀਅਮ ਤੋਂ ਬਿਜਲੀ ਬਣਾ ਕੇ ਕਾਰ ਚਲਾਈ ਜਾ ਸਕਦੀ ਹੈ। ਇਸ ਦਾ ਭਾਰ 2 ਕੁਇੰਟਲ 27 ਕਿਲੋ ਹੋਵੇਗਾ ਅਤੇ ਇਹ 250 ਮੈਗਾਵਾਟ ਬਿਜਲੀ ਬਣਾ ਸਕੇਗਾ। ਇੰਜਣ ਦੇ ਅਕਾਰ ਨੂੰ ਵੇਖਦੇ ਹੋਏ ਇਹ ਬਿਜਲੀ ਦੀ ਬਹੁਤ ਵੱਡੀ ਮਾਤਰਾ ਹੈ। ਇਸ ਇੰਜਣ ਵਿੱਚ ਥੋਰੀਅਮ ਦਾ ਵਿਖੰਡਨ (ਤੋੜਿਆ) ਨਹੀਂ ਕੀਤਾ ਜਾਣਾ ਸਗੋਂ ਉਸ ਦੀ ਸੰਘਣਤਾ ਇੰਨੀ ਵਧਾ ਦੇਣੀ ਹੈ ਕਿ ਉਸ ਵਿੱਚੋਂ ਗਰਮੀ, ਲੇਜ਼ਰ ਕਿਰਣਾਂ ਦੇ ਰੂਪ ਵਿੱਚ ਨਿਕਲੇ। ਇਹ ਖੋਜ ਕਰਨ 'ਤੇ ਵੇਖਿਆ ਜਾ ਚੁੱਕਾ ਹੈ ਕਿ ਜੇਕਰ ਥੋਰੀਅਮ ਦੀ ਘਣਤਾ ਕਿਸੇ ਹੱਦ ਤੱਕ ਵਧਾ ਦਿੱਤੀ ਜਾਵੇ ਤਾਂ ਉਹ ਲੇਜ਼ਰ ਕਿਰਨਾਂ ਛੱਡਦਾ ਹੈ। ਕੁਝ ਸਾਇੰਸਦਾਨ ਇਸ ਨੂੰ ਸਿਰਫ਼ ਇੱਕ ਸ਼ੋਸ਼ਾ ਦੱਸ ਰਹੇ ਹਨ। ਉਨ੍ਹਾਂ ਅਨੁਸਾਰ ਬੇਸ਼ੱਕ ਅੱਜ ਕੱਲ੍ਹ ਵੱਡੀਆਂ ਪਣਡੁੱਬੀਆਂ ਤੇ ਤੇਲ ਵਾਹਕ ਸਮੁੰਦਰੀ ਜਹਾਜ਼ ਪ੍ਰਮਾਣੂ ਊਰਜਾ 'ਤੇ ਚਲਦੇ ਹਨ ਪਰ ਉਨ੍ਹਾਂ ਦੇ ਇੰਜਣ ਬਹੁਤ ਵੱਡੇ ਹਨ। ਉਹਨਾਂ ਵਿੱਚ ਤਬਦੀਲੀਆਂ ਕਰਕੇ ਏਨਾ ਛੋਟਾ ਇੰਜਣ ਬਣਾਉਣਾ ਜੋ ਕਾਰ ਵਿੱਚ ਫਿੱਟ ਹੋ ਸਕੇ, ਇਹ ਕਈਆਂ ਨੂੰ ਅਸੰਭਵ ਲੱਗਦਾ ਹੈ ਪਰ ਚਾਰਲਸ ਇਸ ਨੂੰ ਕੋਈ ਸਮੱਸਿਆ ਨਹੀਂ ਮੰਨ ਰਿਹਾ ਅਤੇ ਨਾਲ ਹੀ ਕਹਿ ਰਿਹਾ ਹੈ ਕਿ ਥੋਰੀਅਮ ਵਿੱਚੋਂ ਨਿਕਲਣ ਵਾਲੀਆਂ ਕਿਰਨਾਂ ਨੂੰ ਬਾਹਰ ਜਾਣੋ ਵੀ ਐਲੋਮੀਨੀਅਮ ਦੀ ਚਾਦਰ ਨਾਲ ਸੌਖਿਆਂ ਰੋਕਿਆ ਜਾ ਸਕਦਾ ਹੈ ਅਤੇ ਇਸ ਸਾਰੇ ਇੰਜਣ ਨੂੰ 3 ਇੰਚ ਸਟੇਨਲੈਸ ਸਟੀਲ ਦੇ ਬਕਸੇ ਵਿੱਚ ਬਿਨਾਂ ਕਿਸੇ ਕਿਰਣਾਂ ਦੇ ਰਸਾਅ ਤੇ ਖਤਰੇ ਦੇ ਫਿੱਟ ਕੀਤਾ ਜਾ ਸਕਦਾ ਹੈ।

ਇਸ ਲਈ ਅਜੋਕੀ ਖੋਜ ਦੇ ਸੰਦਰਭ ਵਿੱਚ ਕਿਹਾ ਜਾ ਸਕਦਾ ਹੈ ਕਿ ਕਈ ਦੇਸ਼ਾਂ, ਖਾਸ ਕਰ ਭਾਰਤ ਨੂੰ ਜਿਸ ਕੋਲ ਥੋਰੀਅਮ ਦੇ ਵੱਡੇ ਭੰਡਾਰ ਹਨ, ਇਸ ਸਰੋਤ ਤੋਂ ਪ੍ਰਮਾਣੂੰ ਊਰਜਾ ਬਣਾਉਣ ਲਈ ਲੋੜੀਂਦੀ ਤਕਨੀਕੀ ਖੋਜ ਕਰਕੇ, ਵਰਤਣਾ ਲਾਹੇਵੰਦ ਰਹੇਗਾ। 

---

**ਮੈਗਜ਼ੀਨ ਸਹਾਇਤਾ**

1. ਮਾਸਟਰ ਭਜਨ ਸਿੰਘ ਲੁਧਿਆਣਾ 1000
(ਆਪਣੇ ਬੇਟੇ ਦੇ ਵਿਆਹ ਦੀ ਖੁਸ਼ੀ 'ਚ)

**ਇਕਾਈ ਗੁਰੂਹਰਸਹਾਏ ਲਈ**

1. ਲੈਕਚਰਾਰ ਅਵਤਾਰ ਦੀਪ 1000
(ਆਪਣੇ ਵਿਆਹ ਦੀ ਖੁਸ਼ੀ 'ਚ)

# ਰਾਸ਼ੀਆਂ ਦਾ ਸੱਚ



ਡਾ. ਅਜਮੇਰ ਸਿੰਘ

**ਕੋ**ਈ ਸਮਾਂ ਸੀ ਜਦੋਂ 'ਰਾਸ਼ੀ' ਸ਼ਬਦ ਦੀ ਵਰਤੋਂ ਪੁਰਾਤਨ ਗ੍ਰੰਥਾਂ ਦੇ ਵਿਦਵਾਨਾਂ ਦੁਆਰਾ ਹੀ ਕੀਤੀ ਜਾਂਦੀ ਸੀ, ਆਮ ਲੋਕਾਂ ਨੂੰ ਇਸ ਨਾਲ ਕੋਈ ਵਾਹ-ਵਾਸਤਾ ਨਹੀਂ ਸੀ। ਹਾਂ, ਕੁਝ ਲੋਕ ਜਨਮ ਪੱਤਰੀ ਬਣਾਉਣ, ਵਿਆਹ ਦਾ ਮਹੂਰਤ ਕਢਵਾਉਣ ਜਾਂ ਮੌਤ ਦੀਆਂ ਰਸਮਾਂ ਸਬੰਧੀ ਪੰਡਤਾਂ ਪਾਸ ਜਾਂਦੇ ਸਨ ਅਤੇ ਉਹਨਾਂ ਦੀ ਸਲਾਹ ਅਨੁਸਾਰ ਚਲਦੇ ਸਨ। ਹੁਣ ਤਾਂ ਟੀ.ਵੀ. ਦਾ ਕੋਈ ਵਿਰਲਾ ਚੈਨਲ ਹੀ ਹੋਵੇਗਾ, ਜੋ ਰਾਸ਼ੀਆਂ ਅਤੇ ਉਹਨਾਂ ਦੇ ਮਨੁੱਖੀ ਜੀਵਨ 'ਤੇ ਪ੍ਰਭਾਵਾਂ ਨੂੰ ਪੂਰੇ ਵਿਸਥਾਰ ਨਾਲ ਬਿਆਨ ਨਾ ਕਰਦਾ ਹੋਵੇ। ਕਈ ਲੋਕ ਤਾਂ ਆਪਣੀਆਂ ਸਾਰੀਆਂ ਰੋਜ਼ਾਨਾ ਕਿਰਿਆਵਾਂ ਦਾ ਆਗਾਜ਼ ਇੰਨ-ਬਿੰਨ ਆਪਣੀ ਰਾਸ਼ੀ ਸਬੰਧੀ ਜੋਤਸ਼ੀ ਵੱਲੋਂ ਦਿੱਤੇ ਸੁਝਾਅ ਅਨੁਸਾਰ ਹੀ ਕਰਦੇ ਹਨ। ਬੜੀ ਹੈਰਾਨੀ ਹੈ ਕਿ ਇੰਨੀ ਮਹੱਤਵਪੂਰਨ ਗੱਲ ਨੂੰ ਕਦੇ ਕਿਸੇ ਨੇ ਗੰਭੀਰਤਾ ਨਾਲ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਇਸ ਪ੍ਰਵਿਰਤੀ ਨੂੰ ਆਧੁਨਿਕ ਮਨੁੱਖ ਦਾ ਦ੍ਰਿੜ੍ਹ ਵਿਸ਼ਵਾਸ ਸਮਝੋ ਜਾਂ ਅੰਧਵਿਸ਼ਵਾਸ। ਹਾਂ, ਇਹ ਜ਼ਰੂਰ ਹੈ ਕਿ ਬ੍ਰਹਿਮੰਡੀ ਵਰਤਾਰਿਆਂ ਨੂੰ ਸਮਝ ਕੇ ਇਹਨਾਂ ਤੋਂ ਸਪਸ਼ਟ ਸਿੱਟੇ ਕੱਢਣੇ ਇੰਨੇ ਆਸਾਨ ਵੀ ਨਹੀਂ ਹਨ। ਫਿਰ ਵੀ ਮੁੱਢ-ਕਦੀਮ ਤੋਂ ਚਿੰਤਨਸ਼ੀਲ ਮਨੁੱਖ ਇਹਨਾਂ ਨੂੰ ਸਮਝਣ ਦੀ ਲਗਾਤਾਰ ਕੋਸ਼ਿਸ਼ ਕਰਦਾ ਆ ਰਿਹਾ ਹੈ।

ਰਾਸ਼ੀਆਂ ਦਾ ਗਿਆਨ ਪ੍ਰਾਪਤ ਕਰਨ ਲਈ ਇਹਨਾਂ ਨਾਲ ਸਬੰਧਤ ਕੁਝ ਬ੍ਰਹਿਮੰਡੀ ਵਸਤਾਂ ਜਿਵੇਂ ਧਰਤੀ, ਚੰਦ, ਸੂਰਜ ਤੇ ਤਾਰਿਆਂ ਨੂੰ ਜਾਣਨਾ ਬਹੁਤ ਜ਼ਰੂਰੀ ਹੈ। ਇਹ ਸਾਰੇ ਬ੍ਰਹਿਮੰਡ ਵਿੱਚ ਆਪਣੇ-ਆਪਣੇ ਨਿਸ਼ਚਿਤ ਪੱਥਾਂ ਵਿੱਚ ਨਿਰੰਤਰ ਘੁੰਮਦੇ ਰਹਿੰਦੇ ਹਨ। ਮਨੁੱਖ ਲਈ ਧਰਤੀ ਸਭ ਤੋਂ ਵੱਧ ਮਹੱਤਵਪੂਰਨ ਹੈ ਕਿਉਂਕਿ ਇਹ ਇਸ ਦਾ ਵਾਸੀ ਹੈ। ਉਹ ਬ੍ਰਹਿਮੰਡੀ ਵਸਤੂਆਂ ਦੀਆਂ ਰੋਜ਼ਾਨਾ ਅਤੇ ਸਾਲਾਨਾ ਗਤੀਆਂ ਨੂੰ ਆਪਣੀ ਸਥਿਤੀ ਤੋਂ ਵੇਖ ਕੇ ਉਹਨਾਂ ਦੇ ਪ੍ਰੇਖਣ ਕਰਨ ਦਾ ਆਦੀ ਚੁੱਕਿਆ ਹੈ। ਧਰਤੀ, ਸੂਰਜ ਦੇ ਨੌਂ ਗ੍ਰਹਿਆਂ ਵਿੱਚੋਂ ਇੱਕ ਦਰਮਿਆਨਾ ਜਿਹਾ ਗ੍ਰਹਿ ਹੈ। ਇਸ ਸੂਰਜ ਤੋਂ 15 ਕਰੋੜ ਕਿਲੋਮੀਟਰ ਦੂਰ ਹੈ। ਧਰਤੀ ਦੀਆਂ ਤਿੰਨ ਗਤੀਆਂ ਸਾਡੀ ਇਸ ਵਿਚਾਰ ਚਰਚਾ ਲਈ ਮਹੱਤਵਪੂਰਨ ਹਨ। ਇੱਕ ਇਸ ਦੀ ਆਪਣੇ ਕਲਪਿਤ ਧੁਰੇ ਦੁਆਲੇ ਗਤੀ ਜਿਸ ਨਾਲ ਘੁੰਮਦਿਆਂ ਇਹ ਇੱਕ ਚੱਕਰ ਲਗਭਗ 24 ਘੰਟਿਆਂ ਵਿੱਚ ਪੂਰਾ ਕਰਦੀ ਹੈ, ਜਿਸ ਦੇ ਨਤੀਜੇ ਵਜੋਂ ਦਿਨ ਅਤੇ ਰਾਤ ਬਣਦੇ ਹਨ। ਦੂਜੀ ਸੂਰਜ ਦੁਆਲੇ ਗਤੀ ਜਿਹੜਾ ਚੱਕਰ ਇਹ ਲਗਭਗ 365 ਦਿਨਾਂ ਵਿੱਚ ਲਗਾਉਂਦੀ ਹੈ। ਤੀਜੀ ਗਤੀ ਹੈ ਅਗਰ-ਗਮਨ ਧੀਮੀ ਚਾਲ ਜਿਸ ਨਾਲ ਇਸ ਦਾ ਧੁਰਾ 50 ਸੈਕਿੰਡ (0.014$^{0}$) ਤਬਦੀਲੀ ਲਿਆ ਰਿਹਾ ਹੈ। ਉਦਾਹਰਣ ਦੇ ਤੌਰ 'ਤੇ ਕਿਸੇ ਸਮੇਂ ਧਰੂ ਤਾਰਾ ਧਰਤੀ ਦੇ ਧੁਰੇ ਦੇ ਬਿਲਕੁਲ ਉਪਰ ਪੈਂਦਾ ਸੀ ਪਰ ਹੁਣ ਇਸ ਗਤੀ ਕਾਰਨ ਇੱਕ ਡਿਗਰੀ ਇੱਕ ਪਾਸੇ ਹਟ ਗਿਆ ਹੈ। ਧਰਤੀ ਦਾ ਧੁਰਾ, ਇਸ ਦੇ ਸੂਰਜ ਦੁਆਲੇ ਘੁੰਮਦਿਆਂ ਲਗਭਗ 27 ਦਿਨਾਂ ਅਤੇ 7 ਘੰਟਿਆਂ ਵਿੱਚ ਇੱਕ ਚੱਕਰ ਪੂਰਾ ਕਰਦਾ ਹੈ। ਇਸ ਪ੍ਰਕਾਰ ਧਰਤੀ, ਸੂਰਜ ਦੁਆਲੇ ਘੁੰਮਦੀ ਹੈ ਅਤੇ ਚੰਦ, ਧਰਤੀ ਦੁਆਲੇ ਘੁੰਮਦਾ ਹੈ। ਇਹਨਾਂ ਤਿੰਨਾਂ ਦੀ ਆਪਸੀ ਗਤੀ ਕਾਰਨ ਚੰਦ ਦਾ ਆਕਾਰ ਵਧਦਾ-ਘਟਦਾ ਹੈ। ਸੂਰਜ ਗ੍ਰਹਿਣ, ਚੰਦ ਗ੍ਰਹਿਣ ਲੱਗਦੇ ਹਨ ਅਤੇ ਸਮੁੰਦਰ ਵਿੱਚ ਜਵਾਹਰ ਭਾਟਾ ਆਉਂਦਾ ਹੈ।

ਸਾਰਾ ਬ੍ਰਹਿਮੰਡ ਖਰਬਾਂ ਤਾਰਿਆਂ ਨਾਲ ਭਰਿਆ ਪਿਆ ਹੈ। ਸੂਰਜ ਵੀ ਇੱਕ ਤਾਰਾ ਹੈ। ਹਰ ਤਾਰਾ ਕਿਸੇ ਨਾ ਕਿਸੇ ਇੱਕ ਗਲੈਕਸੀ ਦਾ ਪਰਿਵਾਰਕ ਮੈਂਬਰ ਹੈ। ਸੂਰਜ ਦੀ ਗਲੈਕਸੀ ਦਾ ਨਾਂ ਆਕਾਸ਼ ਗੰਗਾ ਹੈ ਜਿਸ ਦੇ ਕੇਂਦਰ ਦੁਆਲੇ ਇਹ 20 ਕਿਲੋਮੀਟਰ ਪ੍ਰਤੀ ਸੈਕਿੰਡ ਦੀ ਰਫ਼ਤਾਰ ਨਾਲ ਘੁੰਮਦਿਆਂ 200 ਲੱਖ ਸਾਲ ਲਗਾਉਂਦਾ ਹੈ। ਇੰਨੀ ਵੱਧ ਹੋਣ ਦੇ ਬਾਵਜੂਦ ਸੂਰਜ ਦੀ ਗਤੀ ਮਨੁੱਖ ਦੁਆਰਾ ਵੇਖੀਆਂ ਜਾਂਦੀਆਂ ਦੈਨਿਕ, ਸਾਲਾਨਾ ਅਤੇ ਜੀਵਨ ਭਰ ਦੀਆਂ ਬ੍ਰਹਿਮੰਡੀ ਤਬਦੀਲੀਆਂ ਨੂੰ ਪ੍ਰਭਾਵਿਤ ਨਹੀਂ ਕਰਦੀ। ਸੂਰਜ, ਧਰਤੀ ਤੋਂ ਲਗਭਗ 8 ਪ੍ਰਕਾਸ਼ ਮਿੰਟ ਦੂਰ ਹੈ ਜਿਸ ਦਾ ਭਾਵ ਹੈ ਕਿ ਸੂਰਜ ਤੋਂ ਧਰਤੀ ਤੱਕ ਪੁੱਜਣ ਲਈ ਪ੍ਰਕਾਸ਼ ਨੂੰ 8 ਮਿੰਟ ਲੱਗਦੇ ਹਨ। ਸੂਰਜ ਨਾਲੋਂ ਸੈਂਕੜੇ ਗੁਣਾ ਵੱਡੇ ਅਤੇ ਛੋਟੇ ਤਾਰੇ ਬ੍ਰਹਿਮੰਡ ਵਿੱਚ ਮੌਜੂਦ ਹਨ, ਜਿੰਨ੍ਹਾਂ ਵਿੱਚੋਂ ਕਈ ਬਹੁਤ ਦੂਰ ਹੋਣ ਕਾਰਨ ਵਿਖਾਈ ਵੀ ਨਹੀਂ ਦਿੰਦੇ।

ਬ੍ਰਹਿਮੰਡੀ ਵਸਤਾਂ ਦੀ ਵਿਸ਼ਾਲਤਾ ਅਤੇ ਇਹਨਾਂ ਦੇ ਹੈਰਾਨੀਜਨਕ ਵਰਤਾਰਿਆਂ ਦੀ ਸੰਖੇਪ ਜਾਣਕਾਰੀ ਉਪਰੰਤ

ਹੁਣ ਰਾਸ਼ੀਆਂ ਨੂੰ ਸਮਝਣਾ ਆਸਾਨ ਹੋ ਜਾਵੇਗਾ ਪਰ ਇਸ ਤੋਂ ਪਹਿਲਾਂ ਇੱਕ ਕਠਿਨਾਈ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਰਾਸ਼ੀਆਂ ਦਾ ਸੰਕਲਪ ਤਾਰਾ ਵਿਗਿਆਨੀਆਂ ਦੇ ਦਿਮਾਗ ਵਿੱਚ ਉਦੋਂ ਉਪਜਿਆ ਸੀ ਜਦੋਂ ਅਜੇ ਦੂਰਬੀਨਾਂ ਅਤੇ ਹੋਰ ਖ਼ਗੋਲੀ ਯੰਤਰ ਈਜਾਦ ਨਹੀਂ ਹੋਏ ਸਨ। ਇਹਨਾਂ ਦਾ ਸਾਰਾ ਗਿਆਨ ਮਨੁੱਖ ਦੁਆਰਾ ਨੰਗੀ ਅੱਖ ਨਾਲ ਵੇਖੇ ਤਾਰਿਆਂ ਅਤੇ ਉਹਨਾਂ ਦੀਆਂ ਗਤੀਆਂ 'ਤੇ ਅਧਾਰਤ ਹੈ। ਇਸ ਲਈ ਰਾਸ਼ੀਆਂ ਨੂੰ ਆਧੁਨਿਕ ਖਗੋਲ ਵਿਗਿਆਨ ਦੀ ਸਹਾਇਤਾ ਨਾਲ ਸਮਝਿਆ ਨਹੀਂ ਜਾ ਸਕਦਾ ਹੈ। ਰਾਤ ਨੂੰ ਧਰਤੀ ਤੋਂ ਆਕਾਸ਼ ਵੱਲ ਵੇਖਦਿਆਂ ਤਾਰੇ ਭਿੰਨ-ਭਿੰਨ ਸ਼ਕਲਾਂ ਦੇ ਸਮੂਹਾਂ ਵਿੱਚ ਮੌਜੂਦ ਵਿਖਾਈ ਦਿੰਦੇ ਹਨ। ਵਿਗਿਆਨੀਆਂ ਨੇ ਇਹਨਾਂ ਸਮੂਹਾਂ ਦੀ ਗਿਣਤੀ ਲਗਭਗ 88 ਮਿਥੀ ਹੈ। ਇਹਨਾਂ ਦੀਆਂ ਸ਼ਕਲਾਂ ਕਿਸੇ ਨਾ ਕਿਸੇ ਜਾਨਵਰ ਜਾਂ ਮਿਥਹਾਸਕ ਚੀਜ਼ ਨਾਲ ਮਿਲਣ ਦੀ ਕਲਪਨਾ ਕੀਤੀ ਗਈ ਹੈ।

ਪੁਰਾਤਨ ਖਗੋਲ ਵਿਗਿਆਨੀਆਂ ਨੇ ਆਕਾਸ਼ ਵੱਲ ਘੋਖਵੀਂ ਨਜ਼ਰ ਮਾਰ ਕੇ ਨਤੀਜਾ ਕੱਢਿਆ ਸੀ ਕਿ ਸਾਰਾ ਬ੍ਰਹਿਮੰਡ ਸਮੇਤ ਸੂਰਜ, ਧਰਤੀ ਦੁਆਲੇ ਘੁੰਮਦਾ ਹੈ ਪਰ ਹੁਣ ਇੱਕ ਸਾਧਾਰਨ ਮਨੁੱਖ ਵੀ ਜਾਣਦਾ ਹੈ ਕਿ ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਇਸ ਦੇ ਬਾਵਜੂਦ ਪ੍ਰਤੱਖ ਤੌਰ 'ਤੇ ਸੂਰਜ ਹਰ ਰੋਜ਼ ਧਰਤੀ ਦੇ ਪੂਰਬ ਵੱਲੋਂ ਚੜ੍ਹ ਕੇ ਇਸ ਦੇ ਪੱਛਮ ਵੱਲ ਛਿਪਦਾ ਵਿਖਾਈ ਦਿੰਦਾ ਹੈ। ਇਹ ਵਰਤਾਰਾ ਪੂਰਾ ਸਾਲ ਜਾਰੀ ਰਹਿੰਦਾ ਹੈ। ਹਾਂ, ਜਿਹੜੇ ਮਨੁੱਖ ਹਰ ਰੋਜ਼ ਪੜਤਲਾਵੀਂ ਨਜ਼ਰ ਨਾਲ ਰਾਤ ਨੂੰ ਤਾਰਿਆਂ ਵੱਲ ਵੇਖਦੇ ਹਨ, ਉਹ ਜਾਣਦੇ ਹਨ ਕਿ ਕੁਝ ਦਿਨਾਂ ਤੋਂ ਬਾਅਦ ਆਕਾਸ਼ ਵਿੱਚ ਤਾਰਿਆਂ ਦੀ ਸਥਿਤੀ ਬਦਲ ਜਾਂਦੀ ਹੈ। ਕੁਝ ਤਾਰੇ ਦਿਸਣੋਂ ਬੰਦ ਹੋ ਜਾਂਦੇ ਹਨ ਅਤੇ ਉਹਨਾਂ ਦੇ ਸਥਾਨ 'ਤੇ ਹੋਰ ਤਾਰੇ ਦਿਸਣ ਲੱਗਦੇ ਹਨ। ਇਹ ਵੀ ਵਿਗਿਆਨਕ ਸੱਚ ਹੈ ਕਿ ਜਿਹੜੇ ਤਾਰੇ ਧਰਤੀ ਦੇ ਉੱਤਰੀ ਅੱਧ ਤੋਂ ਵਿਖਾਈ ਦਿੰਦੇ ਹਨ, ਉਹ ਦੱਖਣੀ ਅੱਧ ਵਿੱਚ ਵਿਖਾਈ ਨਹੀਂ ਦਿੰਦੇ। ਆਕਾਸ਼ ਵਿੱਚ ਸੂਰਜ ਦਾ ਇੱਕ ਨਿਸ਼ਚਤ ਆਭਾਸੀ ਰਸਤਾ ਹੈ ਜਿਸ ਨੂੰ ਐਕਲਿਪਟਿਕ ਆਖਿਆ ਜਾਂਦਾ ਹੈ। ਇਸ ਰਸਤੇ ਦੇ ਦੋਵੇਂ ਪਾਸੇ ਉੱਤਰ-ਦੱਖਣ ਵੱਲ ਲੱਗਭਗ 15 ਡਿਗਰੀ ਦੀ ਚੌੜੀ ਪੱਟੀ ਨੂੰ ਜੌਡਿਅਕ ਬੈਲਟ ਕਿਹਾ ਜਾਂਦਾ ਹੈ। ਜਿਹੜੇ-ਜਿਹੜੇ ਤਾਰਾ ਸਮੂਹ ਇਸ ਜੌਡਿਅਕ ਬੈਲਟ ਵਿੱਚ ਪੈਂਦੇ ਹਨ ਉਹਨਾਂ ਸਾਰਿਆਂ ਨੂੰ ਜੌਡਿਅਕ ਸਾਇਨ ਭਾਵ ਰਾਸ਼ੀਆਂ ਆਖਿਆ ਜਾਂਦਾ ਹੈ। ਇਹ ਗਿਣਤੀ ਵਿੱਚ ਬਾਰਾਂ (12) ਹਨ। ਧਰਤੀ ਦੀ ਸੂਰਜ ਦੁਆਲੇ ਸਾਲਾਨਾ ਗਤੀ ਕਾਰਨ ਧਰਤੀ ਤੋਂ ਵੇਖਿਆਂ ਇਹਨਾਂ ਰਾਸ਼ੀਆਂ ਦੀ ਸਥਿਤੀ ਲਗਾਤਾਰ ਪਿੱਛੇ ਵੱਲ ਖਿਸਕਦੀ ਪ੍ਰਤੀਤ ਹੁੰਦੀ ਹੈ। ਸੂਰਜ ਛਿਪਣ ਸਮੇਂ ਜਿਹੜੀ ਰਾਸ਼ੀ ਸੂਰਜ ਦੀ ਪਿੱਠ 'ਤੇ ਹੁੰਦੀ ਹੈ ਉਸ ਦੇ ਤਾਰੇ ਕੁਝ ਮਿੰਟਾਂ ਵਿੱਚ ਹੀ ਦਿਸਣੋਂ ਬੰਦ ਹੋ ਜਾਂਦੇ ਹਨ ਜਦੋਂ ਕਿ ਉਸ ਤੋਂ ਪਿੱਛੇ ਵਾਲੀਆਂ ਰਾਸ਼ੀਆਂ ਦੇ ਤਾਰੇ ਰਾਤ ਭਰ ਭਿੰਨ-ਭਿੰਨ ਸਮੇਂ ਲਈ ਦਿਸਦੇ ਰਹਿੰਦੇ ਹਨ। ਇਹ ਸਥਿੱਤੀ ਹੌਲੀ-ਹੌਲੀ ਇੱਕ ਮਹੀਨੇ ਦੇ ਸਮੇਂ ਵਿੱਚ ਬਦਲ ਜਾਂਦੀ ਹੈ ਅਤੇ ਅਗਲੀ ਰਾਸ਼ੀ ਸੂਰਜ ਦੀ ਪਿੱਠ 'ਤੇ ਸਥਾਨ ਗ੍ਰਹਿਣ ਕਰਕੇ ਦਿਸਣੋਂ ਬੰਦ ਹੋ ਜਾਂਦੀ ਹੈ। ਇਸ ਪ੍ਰਕਾਰ ਪੂਰੇ ਸਾਲ ਦੇ ਬਾਰਾਂ ਮਹੀਨਿਆਂ ਦੌਰਾਨ ਬਾਰਾਂ ਰਾਸ਼ੀਆਂ ਵਾਰੀ-ਵਾਰੀ ਇੱਕ ਮਹੀਨੇ ਲਈ ਸੂਰਜ ਦੇ ਪਿੱਛੇ ਆਉਂਦੀਆਂ ਰਹਿੰਦੀਆਂ ਹਨ। ਆਮ ਭਾਸ਼ਾ ਵਿੱਚ ਆਖਿਆ ਜਾਂਦਾ ਹੈ ਕਿ ਸੂਰਜ ਹਰ ਮਹੀਨੇ ਇੱਕ ਰਾਸ਼ੀ ਵਿੱਚੋਂ ਗੁਜ਼ਰਦਾ ਹੈ। ਇਹ ਪ੍ਰਕਿਰਿਆ ਹਰ ਸਾਲ ਦੁਹਰਾਈ ਜਾਂਦੀ ਹੈ ਭਾਵੇਂ ਕਿ ਧਰਤੀ ਦੀ ਧੀਮੀ ਅਗਰ-ਗਮਨ ਗਤੀ ਕਾਰਨ ਕਈ ਸਦੀਆਂ ਤੋਂ ਬਾਅਦ ਰਾਸ਼ੀਆਂ ਦੀ ਸਥਿਤੀ ਵਿੱਚ ਵੀ ਪਰਿਵਰਤਨ ਨਜ਼ਰ ਆਉਣ ਲੱਗਦਾ ਹੈ। ਇਹਨਾਂ ਰਾਸ਼ੀਆਂ ਦੇ ਨਾਂ ਸੂਰਜ ਦੀ ਪਿੱਠ 'ਤੇ ਆਉਣ ਦੇ ਮਹੀਨੇ (ਬਰੈਕਟ ਵਿੱਚ) ਇਸ ਪ੍ਰਕਾਰ ਹਨ; ਕੁੰਭ (ਜਨਵਰੀ-ਫਰਵਰੀ), ਮੀਨ (ਫਰਵਰੀ-ਮਾਰਚ), ਮੇਖ਼ (ਮਾਰਚ-ਅਪ੍ਰੈਲ), ਵ੍ਰਿਸ਼ਭ (ਅਪ੍ਰੈਲ-ਮਈ), ਮਿਥੁਨ (ਮਈ-ਜੂਨ), ਕਰਕ (ਜੂਨ-ਜੁਲਾਈ), ਸਿੰਘ (ਜੁਲਾਈ-ਅਗਸਤ), ਕੰਨਿਆ (ਅਗਸਤ-ਸਤੰਬਰ), ਤੁਲਾ (ਸਤੰਬਰ-ਅਕਤੂਬਰ), ਬ੍ਰਿਸ਼ਚਕ (ਅਕਤੂਬਰ-ਨਵੰਬਰ), ਧਨੁ (ਨਵੰਬਰ-ਦਸੰਬਰ), ਮਕਰ (ਦਸੰਬਰ-ਜਨਵਰੀ)। ਇਸ ਗੱਲ ਨੂੰ ਇੱਕ ਸਰਲ ਚਿੱਤਰ ਰਾਹੀਂ ਵੀ ਸਮਝਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਇੱਥੇ ਇਹ ਸਪੱਸ਼ਟ ਕੀਤਾ ਜਾਂਦਾ ਹੈ ਕਿ ਇਹ ਚਿੱਤਰ ਵਿਗਿਆਨਕ ਗਿਣਤੀਆਂ-ਮਿਣਤੀਆਂ ਅਨੁਸਾਰ ਨਹੀਂ ਹੈ। ਇਸ ਦਾ ਮਨੋਰਥ

*ਵਿਗਿਆਨ ਦੀ ਕਸਵੱਟੀ 'ਤੇ ਪਰਖਦਿਆਂ ਇਹਨਾਂ ਦੀ ਹੋਂਦ ਹੀ ਖ਼ਤਮ ਹੋ ਜਾਂਦੀ ਹੈ। ਇਹ ਰਾਸ਼ੀਆਂ ਮਨੁੱਖ ਦੇ ਨਿਤਾਪ੍ਰਤੀ ਕਾਰਜਾਂ ਦੀ ਸਫ਼ਲਤਾ ਜਾਂ ਅਸਫ਼ਲਤਾ ਅਤੇ ਉਸ ਦੇ ਭਵਿੱਖੀ ਜੀਵਨ ਨੂੰ ਕਿਵੇਂ ਪ੍ਰਭਾਵਿਤ ਕਰਦੀਆਂ ਹਨ, ਸਮਝ ਤੋਂ ਬਾਹਰ ਦੀ ਗੱਲ ਹੈ। ਇਹ ਤਾਂ ਬ੍ਰਹਿਮੰਡ ਦੀ ਅਸੀਮਤਾ, ਅਗੰਮਤਾ ਅਤੇ ਅਗੋਚਰਤਾ ਦੇ ਮੁਕਾਬਲੇ ਮਨੁੱਖ ਦੇ ਸੀਮਤ ਗਿਆਨ ਅਤੇ ਸ਼ਕਤੀ ਦੀ ਮਜ਼ਬੂਰੀ ਹੀ ਜਾਪਦੀ ਹੈ। ਇਸ ਸ਼ਕਤੀਹੀਣਤਾ ਵਿੱਚੋਂ ਉਪਜੇ ਮਨੁੱਖੀ ਡਰ ਅਤੇ ਅਸੁਰੱਖਿਅਤਾ ਦੀ ਭਾਵਨਾ ਨੂੰ ਕੁਝ ਢਾਰਸ ਦੇਣਾ ਹੀ ਸ਼ਾਇਦ ਇਸ ਸੰਕਲਪ ਦਾ ਮਨੋਰਥ ਹੈ।*

ਕੇਵਲ ਰਾਸ਼ੀਆਂ ਨੂੰ ਗੁਣਾਤਮਕ ਪੱਖ ਤੋਂ ਸਮਝਾਉਣਾ ਹੈ।

ਤਾਰਾ ਵਿਗਿਆਨ ਦਾ ਆਰੰਭ ਯੂਨਾਨ ਦੇਸ਼ ਤੋਂ ਹੋਇਆ ਸੀ ਜਿਸ ਕਾਰਨ ਰਾਸ਼ੀਆਂ ਦੇ ਨਾਂ ਵੀ ਯੂਨਾਨੀ ਭਾਸ਼ਾ ਦੇ ਹਨ ਜਿੰਨ੍ਹਾਂ ਦਾ ਭਾਰਤੀ ਭਾਸ਼ਾ ਵਿੱਚ ਅਨੁਵਾਦ ਰਿਸ਼ੀਆਂ-ਮੁਨੀਆਂ ਨੇ ਕੀਤਾ ਹੈ। ਜਿਵੇਂ ਯੂਨਾਨੀ ਮਿਥਿਹਾਸ ਵਿੱਚ ਸੈਜੀਟੇਰੀਅਮ (ਧਨੁ) ਰਾਸ਼ੀ ਦੀ ਸ਼ਕਲ ਇੱਕ ਧਨੁਖਧਾਰੀ ਨਾਲ ਮਿਲਦੀ ਮੰਨੀ ਗਈ ਹੈ ਜਿਸ ਦਾ ਸਰੀਰ ਘੋੜੇ ਦਾ ਅਤੇ ਸਿਰ, ਮੋਢੇ, ਬਾਹਾਂ ਆਦਮੀ ਦੀਆਂ ਹਨ। ਭਾਰਤ ਵਿੱਚ ਇਸ ਰਾਸ਼ੀ ਦਾ ਨਾਂ ਧਨੁ (ਧਨੁੱਖਧਾਰੀ) ਰੱਖਿਆ ਗਿਆ ਹੈ। ਇਹ ਵੀ ਸਪਸ਼ਟ ਹੈ ਕਿ ਹਰ ਰਾਸ਼ੀ ਦੀ ਸ਼ਕਲ ਉਸ ਦੇ ਨੰਗੀ ਅੱਖ ਨਾਲ ਵੇਖੇ ਤਾਰਿਆਂ ਦੀ ਤਰਤੀਬ ਨਾਲ ਹੀ ਬਣਦੀ ਹੈ। ਇਸ ਤਾਰਾ ਸਮੂਹ ਨੂੰ ਦੂਰਬੀਨ ਨਾਲ ਵੇਖਿਆਂ, ਇਹ ਸ਼ਕਲ ਅਲੋਪ ਹੋ ਜਾਂਦੀ ਹੈ ਕਿਉਂਕਿ ਇਸ ਜਗ੍ਹਾ ਵਿੱਚ ਸੈਂਕੜੇ ਤਾਰੇ ਵਿਖਾਈ ਦੇਣ ਲੱਗਦੇ ਹਨ। ਇਸ ਤੋਂ ਇਲਾਵਾ ਇੱਕ ਰਾਸ਼ੀ ਦੇ ਭਿੰਨ-ਭਿੰਨ ਤਾਰਿਆਂ ਦੀਆਂ ਅਲੱਗ-ਅਲੱਗ ਦਿਸ਼ਾਵਾਂ ਵਿੱਚ ਗਤੀਆਂ ਕਾਰਨ ਵੀ ਕਈ ਸਦੀਆਂ ਤੋਂ ਬਾਅਦ ਰਾਸ਼ੀ ਦੀ ਵਿਖਾਈ ਦਿੰਦੀ ਸ਼ਕਲ ਬਦਲ ਜਾਂਦੀ ਹੈ। ਸੂਰਜ ਦੇ ਹਿਸਾਬ ਨਾਲ ਰਾਸ਼ੀਆਂ ਦੀਆਂ ਸਥਿਤੀਆਂ ਵੀ ਬਦਲ ਰਹੀਆਂ ਹਨ। ਮਿਸਾਲ ਦੇ ਤੌਰ ’ਤੇ 1400 ਸਾਲ ਪਹਿਲਾਂ ਮਕਰ ਰਾਸ਼ੀ 22 ਦਸੰਬਰ ਨੂੰ ਸੂਰਜ ਦੇ ਪਿੱਛੇ ਹੋਇਆ ਕਰਦੀ ਸੀ ਜਦੋਂ ਕਿ ਹੁਣ ਇਹ ਰਾਸ਼ੀ ਇਸ ਸਥਾਨ ’ਤੇ ਜਨਵਰੀ ਦੇ ਅੰਤ ਵਿੱਚ ਆਉਂਦੀ ਹੈ, ਪੁਰਾਣੇ ਸਮੇਂ ਵਿੱਚ 22 ਸਤੰਬਰ ਨੂੰ ਸੂਰਜ ਦੇ ਪਿੱਛੇ ਹੁੰਦੀ ਸੀ ਪਰ ਹੁਣ ਇਹ ਅਕਤੂਬਰ ਦੇ ਅੰਤ ਵਿੱਚ ਇੱਥੇ ਪੁੱਜਦੀ ਹੈ।

ਉੱਪਰ ਲਿਖੇ ਸਾਰੇ ਵੇਰਵਿਆਂ ਤੋਂ ਸਪੱਸ਼ਟ ਹੈ ਕਿ ਰਾਸ਼ੀਆਂ ਦਾ ਸਾਰਾ ਸੰਕਲਪ ਹੀ ਆਭਾਸੀ ਅਤੇ ਕਲਪਿਤ ਹੈ। ਆਧੁਨਿਕ ਖਗੋਲ ਵਿਗਿਆਨ ਦੀ ਕਸਵੱਟੀ ’ਤੇ ਪਰਖਦਿਆਂ ਇਹਨਾਂ ਦੀ ਹੋਂਦ ਹੀ ਖ਼ਤਮ ਹੋ ਜਾਂਦੀ ਹੈ। ਇਹ ਰਾਸ਼ੀਆਂ ਮਨੁੱਖ ਦੇ ਨਿਤਾਪ੍ਰਤੀ ਕਾਰਜਾਂ ਦੀ ਸਫ਼ਲਤਾ ਜਾਂ ਅਸਫ਼ਲਤਾ ਅਤੇ ਉਸ ਦੇ ਭਵਿੱਖੀ ਜੀਵਨ ਨੂੰ ਕਿਵੇਂ ਪ੍ਰਭਾਵਿਤ ਕਰਦੀਆਂ ਹਨ, ਸਮਝ ਤੋਂ ਬਾਹਰ ਦੀ ਗੱਲ ਹੈ। ਇਹ ਤਾਂ ਬ੍ਰਹਿਮੰਡ ਦੀ ਅਸੀਮਤਾ, ਅਗੰਮਤਾ ਅਤੇ ਅਗੋਚਰਤਾ ਦੇ ਮੁਕਾਬਲੇ ਮਨੁੱਖ ਦੇ ਸੀਮਤ ਗਿਆਨ ਅਤੇ ਸ਼ਕਤੀ ਦੀ ਮਜ਼ਬੂਰੀ ਹੀ ਜਾਪਦੀ ਹੈ। ਇਸ ਸ਼ਕਤੀਹੀਨਤਾ ਵਿੱਚੋਂ ਉਪਜੇ ਮਨੁੱਖੀ ਡਰ ਅਤੇ ਅਸੁਰੱਖਿਅਤਾ ਦੀ ਭਾਵਨਾ ਨੂੰ ਕੁਝ ਢਾਰਸ ਦੇਣਾ ਹੀ ਸ਼ਾਇਦ ਇਸ ਸੰਕਲਪ ਦਾ ਮਨੋਰਥ ਹੈ।



**ਸਫ਼ਾ 12 ਦੀ ਬਾਕੀ... (ਮਨੋਰੋਗ ਮਾਹਿਰ ਦੀ ਕਲਮ..)**

ਕਰਨਾ ਚਾਹੀਦਾ ਹੈ। ਜਦੋਂ ਵੀ ਉਸ ਵਿੱਚ ਗੈਰ ਲੋੜੀਂਦਾ ਵਿਵਹਾਰ (ਈਰਖਾ ਜਾਂ ਸਾੜਾ ਆਦਿ) ਨਜ਼ਰ ਆਉਂਦਾ ਹੈ ਤਾਂ ਇਸ ਬਾਰੇ ਇਕਾਂਤ ਵਿੱਚ ਬੈਠ ਕੇ ਖੁੱਲ ਕੇ ਗਲ ਕਰਨੀ ਚਾਹੀਦੀ ਹੈ। ਪਰ ਇਸ ਕੰਮ ਲਈ ਲੀਡਰ ਨੂੰ ਕਾਫੀ ਮੁਹਾਰਤਾ ਅਤੇ ਧੀਰਜ ਦੀ ਲੋੜ ਹੁੰਦੀ ਹੈ। ਆਮ ਤੌਰ ਤੇ ਅਜੇਹੇ ਹਾਲਾਤਾਂ ਵਿੱਚ ਈਰਖਾ ਵਾਲੇ ਸ਼ਖਸ ਨੂੰ ਬਾਕੀਆਂ ਦੇ ਕੰਮ ਕਾਜ ਅਤੇ ਸੁਭਾਅ ,ਵਿਵਹਾਰ ਜਾਂ ਜਥੇਬੰਦੀ ਦੇ ਹਾਲਾਤਾਂ ਬਾਰੇ ਸ਼ਿਕਾਇਤ ਹੁੰਦੀ ਹੈ ਜਿਸ ਨੂੰ ਸਿਆਣਾ ਲੀਡਰ ਸਹੀ ਅਤੇ ਨਿਆਂ ਭਰਪੂਰ ਤਰੀਕੇ ਨਾਲ ਸੁਲਝਾ ਸਕਦਾ ਹੈ ਜਾਂ ਉਸ ਸ਼ਖਸ ਦੇ ਭੁਲੇਖੇ ਦੂਰ ਕਰ ਸਕਦਾ ਹੈ ਜਾਂ ਉਸ ਦੀਆਂ ਨਾਜਾਇਜ਼ ਉਮੀਦਾਂ ਜਾ ਮੰਗਾਂ ਬਾਰੇ ਪਿਆਰ ਨਾਲ ਚਾਨਣਾ ਪਾਕੇ ਇਸ ਸਥਿਤੀ ਨੂੰ ਕਾਬੂ ਵਿੱਚ ਕਰ ਸਕਦਾ ਹੈ। ਜੇ ਲੋੜ ਪਵੇ ਤਾਂ ਗਰੁੱਪ ਡਿਸਕਸ਼ਨ ਵਿਚੱ ਬਿਨਾ ਕਿਸੇ ਦਾ ਸਿੱਧਾ ਨਾ ਲਏ ਇਸ ਵਿਸ਼ੇ ਬਾਰੇ ਚਰਚਾ ਵੀ ਕੀਤੀ ਜਾ ਸਕਦੀ ਹੈ। ਇਸ ਡਿਸਕਸ਼ਨ ਵਿੱਚ ਗਰੁੱਪ ਦੇ ਲੀਡਰ ਦੀ ਭੂਮਿਕਾ ਬਹੁਤ ਅਹਿਮ ਹੁੰਦੀ ਹੈ। ਇਹ ਕੰਮ ਹਰ ਜਥੇਬੰਦੀ ਨੂੰ ਅਕਸਰ ਬਾਰ ਬਾਰ ਕਰਦੇ ਰਹਿਣਾ ਚਾਹੀਦਾ ਹੈ ਤਾਂ ਜੋ ਉਸ ਜਥੇਬੰਦੀ ਦਾ ਕੰਮ ਕਰਨ ਦਾ ਮਾਹੌਲ ਸੁਖਾਵਾਂ ਅਤੇ ਤਣਾਅ ਮੁਕਤ ਰਹੇ। ਜੇ ਫੇਰ ਵੀ ਕਦੇ ਮਸਲਾ ਬਾਰ ਬਾਰ ਸਾਹਮਣੇ ਆਉਂਦਾ ਰਹੇ ਤਾਂ ਕਿਸੇ ਹੋਰ ਵੱਡੇ ਅਤੇ ਸਿਆਣੇ ਆਗੂ ਦੀ ਮਦਦ ਲਈ ਜਾ ਸਕਦੀ ਹੈ ਜਾਂ ਕਿਸੇ ਕਾਉਂਸਲਰ ਦੀ ਮਦਦ ਵੀ ਲਈ ਜਾ ਸਕਦੀ ਹੈ। ਪਰ ਫਿਰ ਵੀ ਇਹ ਹਮੇਸ਼ਾ ਯਾਦ ਰਖਣਾ ਚਾਹੀਦਾ ਹੈ ਕਿ ਈਰਖਾ ਅਤੇ ਸਾੜਾ ਕੁਝ ਹੱਦ ਤੱਕ ਬਹੁਤ ਸੁਭਾਵਿਕ ਮਨੁਖੀ ਵਿਵਹਾਰ ਹੈ।



**ਪ੍ਰੋਫੈਸਰ ਅਤੇ ਮੁਖੀ,**
**ਮਨੋਰੋਗ ਵਿਭਾਗ, ਰਜਿੰਦਰਾ ਹਸਪਤਾਲ,**
**ਪਟਿਆਲਾ।**

---

## ਜਨਵਰੀ ਫਰਵਰੀ 2012 ਦੇ ਵਿਸ਼ੇਸ਼ ਦਿਨ

**4 ਜਨਵਰੀ**: ਜਨਮ ਦਿਨ ਨਿਊਟਨ
**8 ਜਨਵਰੀ**: ਸਟੀਫਨ ਹਾਕਿੰਗ
**8 ਜਨਵਰੀ**: ਬਰਸੀ ਗੈਲੀਲੀਓ
**19 ਜਨਵਰੀ**: ਜਨਮ ਦਿਨ ਜੇਮਸ ਵਾਟ
**12 ਫਰਵਰੀ**: ਜਨਮ ਦਿਨ ਚਾਰਲਸ ਡਾਰਵਿਨ
**19 ਫਰਵਰੀ**: ਜਨਮ ਦਿਨ ਤਾਰਾ ਵਿਗਿਆਨੀ ਕਾਪਰਨੀਕਸ
**28 ਫਰਵਰੀ**: ਵਿਗਿਆਨ ਦਿਵਸ

# 'ਪਰਾਸ਼ਕਤੀ' ਨਹੀਂ ! ਅੰਦਰਲੇ ਗੁਣ

**ਸਿੰਧੂ ਨਕਿਰਨ**

ਨਾਸਤਿਕ ਬਣਨ ਤੋਂ ਪਹਿਲਾਂ ਮੈਂ ਅਕਸਰ ਅਰਦਾਸ ਕਰਦੀ ਸੀ। ਮੈਂ ਉਦੋਂ ਪੰਜਾਂ ਸਾਲਾਂ ਦੀ ਸੀ, ਜਦੋਂ ਮੇਰੇ ਮਾਮੇ, ਮੈਨੂੰ ਪਰਿਵਾਰਕ ਮਿੱਤਰ ਦੇ ਘਰ ਇੱਕ ਧਾਰਮਕ ਇਕੱਠ ਉੱਪਰ ਲੈ ਕੇ ਗਏ। ਨਾਸਤਿਕ ਮਾਹੌਲ 'ਚ ਪਲੀ ਹੋਣ ਕਰਕੇ, ਧਾਰਮਿਕ ਇਕੱਠ ਵਿੱਚ ਜਾਣ ਦਾ ਇਹ ਪਹਿਲਾ ਮੌਕਾ ਸੀ। ਬੋਰੀਅਤ ਅਤੇ ਉਤਸੁਕਤਾ 'ਚੋਂ, ਇਧਰ-ਉਧਰ ਘੁੰਮਦਿਆਂ, ਮੈਂ ਘਰਦੇ ਉਸ ਕਮਰੇ 'ਚ ਗਈ ਜਿੱਥੇ ਧੂਫ਼ ਬੱਤੀਆਂ 'ਚ ਘਿਰੀ 'ਭਗਵਾਨ ਕ੍ਰਿਸ਼ਨ' ਦੀ ਤਸਵੀਰ ਪਈ ਸੀ। ਮੇਰੇ ਯਾਦ ਹੈ, ਮੈਂ ਝੁਕ ਕੇ ਤਸਵੀਰ ਮੂਹਰੇ ਪ੍ਰਾਰਥਨਾ ਕੀਤੀ। ਮੈਂ ਭਗਵਾਨ ਤੋਂ ਮੰਗ ਕੀਤੀ ਕਿ ਉਹ ਮੈਨੂੰ ਲਾਇਕ ਅਤੇ ਹੁਸ਼ਿਆਰ ਬੱਚਾ ਬਣਾਵੇ।

ਬਾਅਦ ਵਿੱਚ ਜਦੋਂ ਮੈਂ ਸੱਤਵੀਂ ਜਮਾਤ ਦੀ ਵਿਦਿਆਰਥਣ ਸਾਂ, ਪਹਿਲੀ ਵਾਰ ਧਾਰਮਿਕ ਅਵਿਸ਼ਵਾਸ ਦਾ ਬੀਜ ਮੇਰੇ ਮਨ 'ਚ ਬੀਜਿਆ ਗਿਆ। ਚੜ੍ਹਦੀ ਉਮਰੇ, ਮੈਨੂੰ ਸਾਇੰਸ ਫਿਕਸ਼ਨ ਅਤੇ ਫੈਂਟਸੀ ਦਾ ਸਾਹਿਤ ਪੜ੍ਹਨ ਦਾ ਸ਼ੌਕ ਸੀ। ਬੇਸ਼ੱਕ ਅਜਿਹਾ ਸਾਹਿਤ ਪੜ੍ਹਦਿਆਂ ਪਰਾ-ਕੁਦਰਤੀ ਸ਼ਕਤੀਆਂ 'ਚ ਵਿਸ਼ਵਾਸ ਵਧਣ ਲੱਗਦਾ ਹੈ, ਪਰ ਮੇਰਾ ਤਜਰਬਾ ਉਲਟ ਰਿਹਾ। ਫਿਲਿਪ ਪੁਲਮੈਨ ਨਾਂ ਦੇ ਲੇਖਕ ਦੀਆਂ ਕਈ ਕਿਤਾਬਾਂ ਦੀ ਲੜੀ 'His Dark Material' ਨਾਮ ਹੇਠ ਛਪੀ ਪੜ੍ਹੀ, ਜੋ ਧਾਰਮਿਕ ਹੁਰਮਤੀ ਨਾਲ ਭਰੀਆਂ ਹੋਈਆਂ ਸਨ। ਬੱਚਿਆਂ ਲਈ ਸਾਹਿਤ ਦੇ ਨਾਂ ਹੇਠ, ਪੁਲਮੈਨ ਦੇ ਨਾਵਲਾਂ ਨੇ ਧਾਰਮਕ ਸੰਸਥਾਵਾਂ ਅਤੇ ਸੋਚ ਵਿਚਲੀਆਂ ਡੂੰਘੀਆਂ ਵਿਸੰਗਤੀਆਂ ਨੂੰ ਉਜਾਗਰ ਕੀਤਾ। ਪੁਲਮੈਨ ਦੇ ਸ਼ਬਦਾਂ 'ਚ ਚਰਚ ਦੇ ਪਾਪ ਦਾ ਡਰ ਹੀ ਭਿਆਨਕਤਾ ਅਤੇ ਤਬਾਹੀ ਲਈ ਜ਼ਿੰਮੇਵਾਰ ਹੈ। ਮੈਂ ਉਹਨਾਂ ਕਿਤਾਬਾਂ ਨੂੰ ਵਾਰ-ਵਾਰ ਪੜ੍ਹਿਆ, ਜਿਸ ਦੇ ਟਾਈਟਲ ਤੇ ਅਨੀਸ਼ਵਰਵਾਦ ਦਾ ਦਰਸ਼ਨ ਬੁਣਿਆ ਹੋਇਆ ਸੀ।

ਫੇਰ ਮੈਂ 'ਰੱਬ' ਅਤੇ 'ਧਰਮ' ਬਾਰੇ ਅਲੋਚਨਾਤਮਕ ਢੰਗ ਨਾਲ ਸੋਚਣਾ ਸ਼ੁਰੂ ਕੀਤਾ ਅਤੇ ਕਿਸੇ ਮਹਾਂ-ਸ਼ਕਤੀ ਵਿਚਲੇ ਵਿਸ਼ਵਾਸ ਦੀ ਲੋੜ ਮੈਨੂੰ ਚੁਭਣ ਲੱਗੀ। ਹਾਈ ਸਕੂਲ ਵਿੱਚ ਮੈਂ ਦੇਖਿਆ ਮੇਰੇ ਸਹਿਪਾਠੀਆਂ ਨੇ ਆਪਣੇ-ਆਪ ਅਤੇ ਆਪਣੀਆਂ ਯੋਗਤਾਵਾਂ ਨੂੰ 'ਰੱਬ' ਨੂੰ ਸਮਰਪਿਤ ਕੀਤਾ ਹੋਇਆ ਸੀ। ਮੇਰੀ ਇੱਕ ਵਧੀਆ ਸਹੇਲੀ ਈਸਾਈ ਸੀ। ਉਹ ਮੈਨੂੰ ਕਈ ਵਾਰ ਨਾਲ ਚਰਚ ਲੈ ਕੇ ਗਈ। ਮੈਂ ਚੁਪ-ਚਾਪ ਈਸਾਈਆਂ ਨੂੰ ਕਰਾਈਸਟ ਕਾਮਸ ਅਤੇ 'ਰੱਬ' ਬਾਰੇ ਗੱਲਾਂ ਕਰਦੇ ਸੁਣਿਆ ਅਤੇ ਹੋਰ ਗੱਲਾਂ ਜੋ ਮੇਰੇ ਲਈ ਓਪਰੀਆਂ ਸਨ। ਉਹ ਸਾਰੇ ਭਲੇ ਅਤੇ ਮਿਲਾਪੜੇ ਸਨ, ਪਰ ਮੈਂ ਵਿਸੰਗਤੀਆਂ ਕਾਰਨ ਹੈਰਾਨ ਸਾਂ। ਹਾਈ ਸਕੂਲ ਉਪਰੰਤ, ਮੈਂ ਆਪਣੇ ਬਾਪ ਨਾਲ ਨਾਸਤਿਕਤਾ ਬਾਰੇ ਵਿਚਾਰ-ਚਰਚਾ ਕਰਨ ਲੱਗੀ। ਉਸ ਨੇ ਰਿਚਰਡ ਡਾਕਨਿਜ਼ ਦੀ ਕਿਤਾਬ 'The God Delgusion' ਪੜ੍ਹਨ ਨੂੰ ਦਿੱਤੀ। ਡਾਕਨਜ਼ ਜ਼ੋਰ ਦਿੰਦਾ ਹੈ ਕਿ ਇਹ ਕਿਤਾਬ ਵਧ ਤੋਂ ਵੱਧ ਲੋਕਾਂ ਨੂੰ ਪੜ੍ਹਾਈ ਜਾਵੇ। ਮੈਨੂੰ ਉਸ ਦੀ ਇਹ ਗੱਲ ਚੰਗੀ ਨਹੀਂ ਲੱਗੀ ਕਿ ਤੁਸੀਂ ਲੋਕਾਂ ਸਾਹਮਣੇ ਆਪਣੇ ਵਿਸ਼ਵਾਸਾਂ ਦਾ ਮੁਜ਼ਾਹਰਾ ਕਰੋ। ਕੀ ਇਓਂ ਕਰਨਾ, ਧਾਰਮਕ ਬੰਦਿਆਂ ਦੇ ਪ੍ਰਚਾਰ ਕਰਨ ਵਾਂਗ ਨਹੀਂ ਹੈ। ਮੈਂ ਚੁੱਪ ਰਹੀ, ਇਹ ਦੇਖਦਿਆਂ ਹੋਇਆਂ ਕਿ ਅਮਰੀਕਾ ਵਿੱਚ ਨਾਸਤਿਕ ਨੂੰ ਨਫ਼ਰਤ ਕੀਤੀ ਜਾਂਦੀ ਹੈ।

ਇਸ ਲਈ ਜ਼ਿਆਦਾ ਕਰਕੇ, ਮੈਂ ਆਪਣੀ ਨਾਸਤਿਕਤਾ ਨੂੰ ਆਪਣੇ ਕੋਲ ਹੀ ਰੱਖਿਆ। ਮੈਂ ਧਰਮੀ ਰੁਚੀ ਵਾਲੇ ਵਿਦਿਆਰਥੀਆਂ ਦੀ ਇੱਕ ਮੀਟਿੰਗ 'ਚ ਭਾਗ ਲਿਆ, ਜਿੱਥੇ ਮੈਂ 'ਰੱਬ' ਅਤੇ ਡਰ ਬਾਰੇ ਆਪਣੇ ਵਿਚਾਰ ਖੁਲ੍ਹ ਕੇ ਰੱਖੇ। ਨਾਸਤਿਕ ਵਜੋਂ, ਆਪਣੇ ਵਿਚਾਰ ਲੋਕਾਂ ਸਾਹਮਣੇ ਰੱਖਣ ਦਾ ਮੌਕਾ ਮੈਨੂੰ ਵਸ਼ਿੰਗਟਨ ਡੀ ਸੀ ਵਿਖੇ ਮਿਲਿਆ ਜਦੋਂ ਮੈਂ ਖੋਜ ਅਤੇ ਇਟਰਨਸ਼ਿਪ ਪ੍ਰੋਗਰਾਮ ਵਿੱਚ ਹਿੱਸਾ ਲੈ ਰਹੀ ਸੀ। ਮੈਂ ਇੱਕ ਮਹਿਮਾਨ ਬੁਲਾਰੇ ਨੂੰ ਸੁਣ ਰਹੀ ਸੀ ਜਿਸ ਨੇ ਕੈਥੋਲੋਸਿਜ਼ਮ ਅਤੇ ਉੱਤਰੀ ਅਮਰੀਕਾ 'ਚ ਇਸ ਦੇ ਤਰੱਕੀ ਪ੍ਰਸਤ ਰੋਲ ਬਾਰੇ ਬੋਲਿਆ। ਪਹਿਲੀ ਕਤਾਰ 'ਚ ਬੈਠਿਆਂ ਹੋਣ ਕਾਰਣ, ਮੇਰੇ ਚਿਹਰੇ ਤੇ ਹੈਰਾਨੀ ਦੇ ਭਾਵ ਜ਼ਰੂਰ ਆਏ ਹੋਣਗੇ, ਕਿਉਂਕਿ ਬੁਲਾਰੇ ਨੇ ਬਹਿਸ ਦੀ ਸ਼ੁਰੂਆਤ ਕਰਨ ਲਈ ਮੈਨੂੰ ਸੱਦਾ ਦਿੱਤਾ। ਪਹਿਲਾਂ ਮੈਂ ਹਿਚਕਚਾਈ, ਫਿਰ ਮੈਂ ਕੈਥੋਲਿਕ ਚਰਚ ਦੀ ਤਰੱਕੀ ਪਸੰਦਤਾ ਬਾਰੇ ਆਪਣੀ ਬੇਭਰੋਸਗੀ ਜਤਾਈ। ਜਿੰਨਾ ਕੁਝ ਮੈਂ ਸੁਣਿਆ ਸੀ, ਉਸ ਤੋਂ ਪਤਾ ਲੱਗਾ ਕਿ ਕੈਥੋਲੇਸਿਜ਼ਮ ਲੇਟਿਨ ਅਮਰੀਕਾ 'ਚ ਅਸਲ ਵਿੱਚ ਜ਼ੁਲਮ ਢਾਹ ਰਾਹ ਰਿਹਾ ਹੈ, ਇਸ ਲਈ ਇਸ ਨਵੀਂ ਵਿਆਖਿਆ ਦੀ ਮੈਨੂੰ ਕੋਈ ਤੁਕ ਨਹੀਂ ਲਗਦੀ।

ਬੁਲਾਰੇ ਨੇ ਬੜੇ ਰੁੱਖੇ ਢੰਗ ਨਾਲ ਮੈਨੂੰ ਮੇਰੇ ਵਿਸ਼ਵਾਸ ਬਾਰੇ ਪੁੱਛਿਆ। ਹਿੰਦੂਇਜ਼ਮ? ਪਰ ਕੈਥੋਲਿਕ ਚਰਚ ਦੀ ਤਰੱਕੀ ਪਸੰਦਤਾ ਨਾਲ ਇਸ ਗੱਲ ਦਾ ਕੀ ਵਾਸਤਾ ਹੈ, ਮੈਨੂੰ ਸਮਝ

**ਬਾਕੀ ਸਫ਼ਾ 45 'ਤੇ...**

## ਮੁੱਲਾਂ, ਭਾਈਆਂ, ਤਖ਼ਤਾਂ-ਤਾਜਾਂ ਲਈ ਸਦਾ,

ਉਰਦੂ ਕਹਾਣੀ



### ਕਰਾਮਾਤ

ਸਅਦਤ ਹਸਨ ਮੰਟੋ

ਲੁੱਟੇ ਹੋਏ ਮਾਲ ਨੂੰ ਬਰਾਮਦ ਕਰਨ ਲਈ ਪੁਲਿਸ ਨੇ ਛਾਪੇ ਮਾਰਨੇ ਸ਼ੁਰੂ ਕੀਤੇ। ਲੋਕ ਡਰ ਕੇ ਲੁੱਟਿਆ ਮਾਲ ਰਾਤ ਦੇ ਹਨੇਰੇ ਵਿੱਚ ਬਾਹਰ ਸੁੱਟਣ ਲੱਗੇ। ਕੁਝ ਅਜਿਹੇ ਸਨ,ਜਿੰਨ੍ਹਾਂ ਨੇ ਮੌਕਾ ਦੇਖ ਕੇ ਆਪਣਾ ਮਾਲ ਵੀ ਆਪਣੇ ਤੋਂ ਵੱਖ ਕਰ ਦਿੱਤਾ ਤਾਂ ਕਿ ਕਾਨੂੰਨ ਦੀ ਪਕੜ ਵਿੱਚ ਆਉਣ ਤੋਂ ਬਚੇ ਰਹਿਣ।

ਇੱਕ ਆਦਮੀ ਨੂੰ ਬਹੁਤ ਦਿੱਕਤ ਪੇਸ਼ ਆਈ। ਉਹਦੇ ਕੋਲ ਖੰਡ ਦੀਆਂ ਦੋ ਬੋਰੀਆਂ ਸਨ, ਜਿਹੜੀਆਂ ਉਸ ਨੇ ਪੰਸਾਰੀ ਦੀ ਦੁਕਾਨ ਤੋਂ ਲੁੱਟੀਆਂ ਸਨ। ਇੱਕ ਤਾਂ ਉਹ ਜਿਵੇਂ-ਕਿਵੇਂ ਰਾਤ ਦੇ ਹਨੇਰੇ ਵਿੱਚ ਨੇੜੇ ਦੇ ਖੂਹ ਵਿੱਚ ਸੁੱਟ ਆਇਆ ਪਰ ਜਦੋਂ ਦੂਜੀ ਬੋਰੀ ਸੁੱਟਣ ਲੱਗਾ ਤਾਂ ਆਪ ਵੀ ਨਾਲ ਡਿੱਗ ਪਿਆ। ਰੌਲਾ ਸੁਣ ਕੇ ਲੋਕ ਇਕੱਠੇ ਹੋ ਗਏ। ਖੂਹ ਵਿੱਚ ਰੱਸੀਆਂ ਸੁੱਟੀਆਂ ਗਈਆਂ। ਜਵਾਨ ਹੇਠਾਂ ਉੱਤਰੇ ਤੇ ਉਸ ਆਦਮੀ ਨੂੰ ਬਾਹਰ ਕੱਢ ਲਿਆ ਗਿਆ ਪਰ ਉਹ ਕੁਝ ਘੰਟਿਆਂ ਬਾਅਦ ਹੀ ਮਰ ਗਿਆ।

ਦੂਜੇ ਦਿਨ ਜਦੋਂ ਲੋਕਾਂ ਨੇ ਖੂਹ ਵਿੱਚੋਂ ਪਾਣੀ ਕੱਢਿਆ ਤਾਂ ਉਹ ਮਿੱਠਾ ਸੀ। ਉਸੇ ਰਾਤ ਉਸ ਆਦਮੀ ਦੀ ਕਬਰ ਤੇ ਦੀਵੇ ਜਗ ਰਹੇ ਸਨ।

### ਦੁਆ ਨਹੀਂ !

'...ਦੁਆਵਾਂ ਦਾ ਰੰਗ ਅਗਿਆਨੀ ਤੇ ਮਾਨਸਿਕ ਤੌਰ ਤੇ ਬੀਮਾਰ ਲੋਕਾਂ ਦੀਆਂ ਨਜ਼ਰਾਂ ਵਿੱਚ ਹੀ ਹੁੰਦਾ ਹੈ, ਜਿਨ੍ਹਾਂ ਨੂੰ ਆਪਣੇ ਆਪ ਤੇ ਵਿਸ਼ਵਾਸ ਨਹੀਂ ਹੁੰਦਾ। ਅਜਿਹੇ ਲੋਕ ਮੁੱਢ ਕਦੀਮਾਂ ਤੋਂ ਹੀ ਦੁਆਵਾਂ ਦੇ ਖ਼ਲਜਗਣ ਵਿੱਚ ਉਲਝੇ ਹੋਏ ਹਨ। ਬਹੁ ਗਿਣਤੀ ਲੋਕ ਸਵੇਰੇ ਉੱਠ ਕੇ ਆਪਣੇ ਘਰ-ਪਰਿਵਾਰ, ਬਾਲ ਬੱਚਿਆਂ ਤੇ ਕੰਮ-ਕਾਰ 'ਚ ਸਫ਼ਲਤਾ ਦੀ ਦੁਆ ਮੰਗਦਾ ਹੈ ਪ੍ਰੰਤੂ ਅਸੀਂ ਅਜੇ ਵੀ ਦੁਨੀਆਂ ਦੇ ਮੁਕਾਬਲੇ ਹਰ ਖ਼ੇਤਰ 'ਚ ਪਛੜੇ ਹੋਏ ਹਾਂ।'

### ਧਰਮ ਤੇ ਜੀਵਨ

ਜਨਮ ਦਿਨ
10 ਜਨਵਰੀ

ਧਰਮ ਤੇ ਜੀਵਨ ਦੇ ਯਥਾਰਥ ਸਬੰਧੀ ਇੱਕ ਮਹਾਨ ਚਿੰਤਕ ਦੀ ਟਿੱਪਣੀ ਜ਼ਿਕਰਯੋਗ ਹੈ। ਉਸ ਅਨੁਸਾਰ ਧਾਰਮਕ ਲੋਕ ਉਤਨੇ ਹੀ ਚੰਗੇ ਮਾੜੇ ਹੋ ਸਕਦੇ ਹਨ, ਜਿੰਨੇ ਉਹ ਆਪਣੇ ਯਥਾਰਥਕ ਜੀਵਨ ਵਿੱਚ ਹਨ। ਠੱਗ, ਚੋਰ, ਰਿਸ਼ਵਤਖ਼ੋਰ ਤੇ ਅਣਮਨੁੱਖੀ ਔਗੁਣਾਂ ਦੇ ਧਾਰਨੀ ਲੋਕਾਂ ਨੂੰ ਧਰਮ ਵਧੇਰੇ ਚੰਗੇ ਤੇ ਪਵਿੱਤਰ ਨਹੀਂ ਬਣਦਾ ਸਕਦਾ। ਸਗੋਂ ਅਜਿਹੇ ਲੋਕ ਧਰਮ ਦਾ ਦੰਭ ਰਚ ਕੇ ਆਪਣੇ ਕੁਕਰਮਾਂ ਤੇ ਪਰਦਾ ਪਾਉਣ ਦਾ ਯਤਨ ਵਧੇਰੇ ਕਰਦੇ ਹਨ। ਭਾਵੇਂ ਉਹ ਇਸ ਪਾਸੇ ਵਧੇਰੇ ਸਫ਼ਲ ਨਹੀਂ ਹੁੰਦੇ। ਕਰਮ ਦਾ ਚੰਗਾ ਪ੍ਰਭਾਵ ਕੇਵਲ ਉਨ੍ਹਾਂ ਲੋਕਾਂ ਉੱਤੇ ਹੀ ਪੈਂਦਾ ਹੈ, ਜਿਹੜੇ ਯਥਾਰਥਕ ਜੀਵਨ ਵਿੱਚ ਵੀ ਚੰਗੇ ਹੁੰਦੇ ਹਨ। ਇਸ ਲਈ ਅਨੇਕਾਂ ਬੰਦੇ, ਧਰਮ ਨੂੰ ਮੰਨੇ ਬਿਨਾਂ ਵੀ ਚੰਗੇ ਹੁੰਦੇ ਹਨ ਪਰ ਇਸ ਦੇ ਉਲਟ ਅਨੇਕਾਂ ਧਾਰਮਕ ਬੰਦੇ ਦੰਭੀ ਹੁੰਦੇ ਹਨ।

ਪਦਮ ਸ਼੍ਰੀ ਗੁਰਦਿਆਲ ਸਿੰਘ

### ਰਾਸ਼ੀ

ਮੇਲ ਰਾਸ਼ੀ ਸੀ, ਵਿਆਹਿਆ ਮਸਾਂ ਕਾਕਾ ਜੀ,
ਰਾਸ ਨਾ ਕੋਈ ਆਈ ਰਾਸ਼ੀਆਂ, ਰਾਸ਼ੀਆਂ!
'ਦਾਜ ਦਫ਼ਾ' ਤਾਂ ਵੀ ਨੂੜ ਲਏ, ਸਣੇ ਮਾਸੀਆਂ!!

### ਕਾਲਾ ਧਨ

ਜਿਹੜਾ ਫਿਰਦੇ ਵਿਦੇਸ਼ੋਂ ਧਨ ਲਿਆਉਣ ਨੂੰ,
ਆ ਜੂ ਫਿਰ, ਰਤਾ ਖੜ੍ਹ ਜੋ, ਖੜ ਜੋ!
ਬਾਬਿਆਂ ਦੇ ਬੈਂਡ ਰੂਮੀਂ ਹੀ ਪਹਿਲਾਂ ਵੜ ਜੋ!!



ਸੇਵਕ ਸਿੰਘ
ਸ਼ਮੀਰੀਆ
95922-47703

# ਪਿਛਲੇ ਕਰਮ ਤੇ ਧਰਮ ਸੁਨਹਿਰੀ ਢਾਲ ਰਹੇ। ਸੁਰਿੰਦਰ ਪ੍ਰੀਤ ਘਣੀਆ

## ਵਿਗਿਆਨੀ ਦਾ ਕਥਨ

ਜਿੱਥੋਂ ਤੱਕ ਮੇਰੀ ਗੱਲ ਹੈ, 'ਰੱਬ' ਕਿਤੇ ਨਹੀਂ, ਕਿਸੇ ਨੇ ਬ੍ਰਹਿਮੰਡ ਨਹੀਂ ਸਾਜਿਆ। ਕੋਈ ਸਾਡੀ 'ਕਿਸਮਤ' ਨਹੀਂ ਘੜ ਰਿਹਾ। ਇਸ ਨਾਲ ਮੈਨੂੰ ਇੱਕ ਵੱਡਾ ਅਹਿਸਾਸ ਹੁੰਦਾ ਹੈ ਕਿ ਸ਼ਾਇਦ ਕਿਤੇ ਕੋਈ ਸਵਰਗ ਨਹੀਂ, ਨਾ ਹੀ ਮਰਨ ਤੋਂ ਬਾਅਦ ਕੋਈ ਜੀਵਨ ਹੈ। ਸਾਡੇ ਕੋਲ ਬ੍ਰਹਿਮੰਡ ਦੇ ਸ਼ਾਨਦਾਰ ਡਿਜ਼ਾਈਨ ਨੂੰ ਸਰਾਹੁਣ ਲਈ ਸਿਰਫ਼ ਇੱਕ ਹੀ ਜ਼ਿੰਦਗੀ ਹੈ, ਜਿਸ ਦਾ ਮੈਂ ਅਤੀ ਧੰਨਵਾਦੀ ਹਾਂ।

ਜਨਮ ਦਿਨ
8 ਜਨਵਰੀ

**ਸਟੀਫ਼ਨ ਹਾਕਿੰਗ**





## ਗ਼ਜ਼ਲ

**ਸੁਖਦੇਵ ਅਬੋਹਰ**

ਪਲੀ, ਤੇਲ ਤੇ ਇੱਕ ਰੁਪਈਆ ਡੋਲੂ ਵਿੱਚ ਪਵਾ ਕੇ,
ਹਫ਼ਤੇ ਭਰ ਦੇ ਪਾਪ ਸ਼ਨੀ ਜੀ ਮਾਰਨ ਪਰ੍ਹੇ ਵਗਾਹ ਕੇ।

ਬਾਬਾ ਜੀ ਨੇ ਵੰਡਣ ਬੈਠੇ, ਮੁਕਤੀ ਹੋ ਗਈ ਸਸਤੀ,
ਜਿਸਨੇ ਜਿੰਨੀ ਲੈਣੀ ਆ ਜੋ, ਜੇਬ 'ਚ ਮਾਇਆ ਪਾ ਕੇ।

ਫਟੀ ਪੁਰਾਣੀ ਧੋਤੀ ਬਾਬਾ ਖਾਲ ਤੇ ਬੈਠਾ ਧੋਵੇ,
ਨੂੰਹਾਂ ਆਈਆਂ ਨੇ ਪਿੱਤਰਾਂ ਦੇ ਚਾਦਰ ਨਵੀਂ ਚੜ੍ਹਾ ਕੇ।

ਗੱਦੇ, ਸੋਫ਼ੇ ਘਰ ਵਿੱਚ ਲੱਗੇ, ਯਾਰ ਵਲੈਤੋਂ ਆਏ,
ਬਾਪੂ ਜੀ ਡੰਗਰਾਂ ਕੋਲ ਪੈ ਜੋ, ਵਾਣ ਦੀ ਮੰਜੀ ਡਾਹ ਕੇ।

ਕੁੱਲ ਦੁਨੀਆਂ ਨੂੰ ਦਸਦਾ ਸੀ ਜੋ, ਸੱਚ ਖੰਡ ਦਾ ਰਸਤਾ,
ਨਿਕਲਣ ਦਾ ਰਾਹ ਲਭਦਾ ਫਿਰਦਾ, ਵਿੱਚ ਕਚਹਿਰੀ ਆ ਕੇ।

94172-53110

*ਹਿੰਦੀ ਕਹਾਣੀ*

## ਹੋਣਹਾਰ

ਇੱਕ ਔਰਤ ਆਪਣੇ ਲੜਕੇ ਨੂੰ ਜੋਤਿਸ਼ੀ ਕੋਲ ਲੈ ਕੇ ਗਈ ਤੇ ਬੋਲੀ, 'ਪੰਡਤ ਜੀ ਇਸ ਮੁੰਡੇ ਦਾ ਭਵਿੱਖ ਦੱਸੋ, ਇਹ ਅੱਗੇ ਚੱਲ ਕੇ ਕੀ ਬਣੇਗਾ?'

ਜੋਤਿਸ਼ੀ ਨੇ ਕਿਹਾ, 'ਮਾਤਾ, ਤੂੰ ਇਸ ਦੇ ਕੁਝ ਲੱਛਣ ਦੱਸ, ਇਸ 'ਚ ਤੂੰ ਕੀ ਵਿਸ਼ੇਸ਼ ਗੱਲ ਵੇਖੀ ਹੈ?'

ਔਰਤ ਨੇ ਕਿਹਾ,'ਇਹ ਰਾਤ ਨੂੰ ਅਚਾਨਕ ਚੀਕ ਉੱਠਦਾ ਹੈ-ਜਾਗੋ! ਜਾਗੋ! ਅੱਗੇ ਵਧੋ! ਅੱਗੇ ਵਧੋ!'

ਜੋਤਿਸ਼ੀ ਨੇ ਪੁੱਛਿਆ, 'ਅੱਛਾ ਜਦੋਂ ਇਹ ਇੰਜ ਚੀਕਦਾ ਹੈ, ਤਦ ਆਪ ਕੀ ਕਰਦਾ ਹੈ?'

ਔਰਤ ਬੋਲੀ, 'ਇਹ ਆਪ ਤਾਂ ਸੁੱਤਾ ਰਹਿੰਦਾ ਹੈ, ਪੱਥਰ ਵਾਂਗ, ਨੀਂਦ 'ਚ ਹੀ ਚਿਲਾਉਂਦਾ ਹੈ।'

ਜੋਤਿਸ਼ੀ ਨੇ ਜ਼ਰਾ ਸੋਚ ਕੇ ਕਿਹਾ, 'ਮਾਤਾ, ਤੇਰੇ ਪੁੱਤਰ ਦਾ ਭਵਿੱਖ ਬਹੁਤ ਸੁਨਹਿਰਾ ਹੈ।'

'ਕੀ ਬਣੇਗਾ ਇਹ, ਪੰਡਤ ਜੀ?'

'ਇਹ ਕਿਸੇ 'ਪਰਜਾਤੰਤਰ' ਦਾ ਨੇਤਾ ਬਣੇਗਾ'

**ਹਰੀ ਸ਼ੰਕਰ ਪਰਸਾਈ**



## ਨਸ਼ਤਰਾਂ

ਧੀਆਂ ਭੈਣਾਂ ਨੂੰ 'ਜਥੇਦਾਰ' ਕੁਟਦੇ,
ਨੰਨ੍ਹੀ ਛਾਂ ਦੇ ਨਾਅਰੇ ਮਾਰ ਕੇ।

**

ਗੁੱਤੋਂ ਫੜ ਕੇ ਬੀਬੀਆਂ ਧੂ ਲੀਆਂ,
ਪੰਥ ਦੇ ਦਾਅਵੇਦਾਰਾਂ ਨੇ।

**

ਏ.ਟੀ.ਐੱਮ. ਦੀ ਸਹੂਲਤ ਵਰਗਾ,
ਵੋਟ ਬੈਂਕ ਬਾਬਿਆਂ ਦਾ।

**



**ਜਗਸੀਰ ਜੀਦਾ**

94173-33203

# ਪ੍ਰਤੀਬੱਧਤਾ



ਹੇਮ ਰਾਜ ਸਟੈਨੋ

ਅਸੀਂ ਅਕਸਰ ਹੀ ਪ੍ਰਤੀਬੱਧਤਾ ਸ਼ਬਦ ਸੁਣਦੇ-ਪੜ੍ਹਦੇ-ਬੋਲਦੇ ਰਹਿੰਦੇ ਹਾਂ। ਪ੍ਰਤੀਬੱਧਤਾ ਨੂੰ ਅੰਗਰੇਜ਼ੀ ਵਿੱਚ **Committment** ਕਿਹਾ ਜਾਂਦਾ ਹੈ। ਹਥਲੀ ਲਿਖਤ ਰਾਹੀਂ ਪ੍ਰਤੀਬੱਧਤਾ ਕੀ ਹੁੰਦੀ ਹੈ, ਇਸਦੇ ਕਿਹੜੇ ਕਿਹੜੇ ਰੂਪ ਹਨ, ਕੀ ਇਹ ਕੋਈ ਸ਼ੌਕ ਜਾਂ ਮਨੋਰੰਜਨ ਹੈ, ਇਸਦਾ ਮਾਪ ਕੀ ਹੈ, ਇਸਦੀ ਪਰਖ ਦੀ ਕਸੌਟੀ ਕੀ ਹੈ, ਕੀ ਇਹ ਨਿਰਪੱਖ ਹੁੰਦੀ ਹੈ ਵਰਗੇ ਪਹਿਲੂਆਂ 'ਤੇ ਵਿਚਾਰ ਪੇਸ਼ ਹਨ।

**ਪ੍ਰਤੀਬੱਧਤਾ ਕੀ ਹੈ?**

ਉਹ ਮਾਨਸਿਕ ਅਵਸਥਾ, ਜਿਸ ਅਨੁਸਾਰ ਮਨੁੱਖ ਆਪਣੇ ਉਦੇਸ਼ ਦੀ ਪ੍ਰਾਪਤੀ ਲਈ ਜ਼ਰੂਰੀ ਕਰਮ ਕਰਨ ਲਈ ਯਤਨ ਜੁਟਾਉਂਦਾ ਹੈ, ਪ੍ਰਤੀਬੱਧਤਾ ਕਹਿਲਾਉਂਦੀ ਹੈ।

**ਪ੍ਰਤੀਬੱਧਤਾ ਦੇ ਰੂਪ?**

ਅਸੀਂ ਦੇਖਦੇ ਹਾਂ ਕਿ ਮਨੁੱਖੀ ਸੰਸਾਰ ਵਿੱਚ ਕੋਈ ਪ੍ਰਾਣੀ ਆਪਣੀ ਕਬੀਲਦਾਰੀ ਦਾ ਤੋਰਾ ਤੋਰਨ ਦਾ ਉਦੇਸ਼ ਰੱਖਦਾ ਹੈ। ਕੋਈ ਪ੍ਰਾਣੀ (ਜਾਂ ਪ੍ਰਾਣੀ ਸਮੂਹ) ਆਪਣਾ ਵਿਹਲੜ ਅਤੇ ਅਯਾਸ਼ੀ ਵਾਲਾ ਜੀਵਨ ਬਿਤਾਉਣ ਅਤੇ ਲੋੜੋਂ ਵੱਧ ਧਨ-ਦੌਲਤ ਇਕੱਠੀ ਕਰਨ ਲਈ ਸੰਸਾਰ ਦੇ ਦੂਸਰੇ ਪ੍ਰਾਣੀਆਂ ਦੀ ਹਰ ਤਰ੍ਹਾਂ ਦੀ ਲੁੱਟ ਕਰਦਾ ਅਤੇ ਇਸ ਨੂੰ ਵਧਾਉਂਦਾ ਹੋਇਆ ਉਨ੍ਹਾਂ 'ਤੇ ਜ਼ਬਰ ਕਰਦਾ ਹੈ, ਉਨ੍ਹਾਂ ਨੂੰ ਕੀੜੇ-ਮਕੌੜਿਆਂ ਵਰਗੀ ਜ਼ਿੰਦਗੀ ਜਿਉਣ 'ਤੇ ਮਜ਼ਬੂਰ ਕਰਦਾ ਹੈ, ਉਨ੍ਹਾਂ ਦੀਆਂ ਸੱਧਰਾਂ ਦਾ ਘਾਣ ਕਰਦਾ ਹੈ। ਇਸ ਦੇ ਉਲਟ ਕੋਈ ਪ੍ਰਾਣੀ ਜਾਂ ਪ੍ਰਾਣੀ ਸਮੂਹ ਧਰਤੀ ਦੇ ਦੁਖਿਆਰੇ ਤੇ ਆਹਾਂ ਭਰਦੇ ਪ੍ਰਾਣੀਆਂ ਦੇ ਦਰਦ ਨੂੰ ਮਹਿਸੂਸ ਕਰਦਾ ਹੋਇਆ ਇਸ ਸਮਾਜ ਨੂੰ ਆਹਾਂ ਤੋਂ ਮੁਕਤ ਇੱਕ ਰੰਗਲਾ ਮਨੁੱਖੀ ਸੰਸਾਰ ਬਣਾਉਣ ਲਈ ਯਤਨਸ਼ੀਲ (ਜਾਂ ਸੰਘਰਸ਼ੀਲ) ਰਹਿੰਦਾ ਹੋਇਆ ਆਪਣਾ ਜੀਵਨ ਲੇਖੇ ਲਾਉਂਦਾ ਹੈ। **ਸੋ ਮਨੁੱਖ ਕਿਸੇ ਨਾ ਕਿਸੇ ਉਦੇਸ਼ ਦੀ ਪੂਰਤੀ ਕਰਨੀ ਚਾਹੁੰਦਾ ਹੈ ਅਤੇ ਇਸ ਲਈ ਯਤਨਸ਼ੀਲ (ਜਾਂ ਸੰਘਰਸ਼-ਸ਼ੀਲ) ਰਹਿੰਦਾ ਹੈ।**

**ਸਿੱਟੇ:**

**ਪਹਿਲਾ**, ਕਿ ਕਬੀਲਦਾਰੀ ਦਾ ਤੋਰਾ-ਤੋਰਨ ਵਾਲੇ ਪ੍ਰਾਣੀ ਦਾ ਉਦੇਸ਼ ਪਰਿਵਾਰਕ ਹੈ, ਇਸ ਲਈ ਇਹ ਪ੍ਰਤੀਬੱਧਤਾ ਦਾ ਨਿੱਜੀ ਰੂਪ ਹੈ ਅਤੇ ਬਹੁਤ ਹੀ ਸੌੜਾ ਹੈ;

**ਦੂਸਰਾ**, ਲੁੱਟਣ ਅਤੇ ਅਯਾਸ਼ੀ ਕਰਨ ਵਾਲੇ ਪ੍ਰਾਣੀ ਦਾ ਉਦੇਸ਼ ਵਿਸ਼ਾਲ ਲੋਕਾਈ ਲਈ ਘਾਤਕ ਹੋਣ ਕਰਕੇ ਮਨੁੱਖਤਾ-ਵਿਰੋਧੀ ਹੈ ਅਤੇ ਇਸ ਵੰਨੀ ਪ੍ਰਤੀਬੱਧਤਾ ਦਾ ਰੂਪ ਭਾਵੇਂ ਨਿੱਜੀ ਹੈ ਪਰ ਇਸਦਾ ਅਸਰ ਵਿਆਪਕ ਅਤੇ ਘਾਤਕ ਹੈ;

**ਤੀਸਰਾ**, ਮਨੁੱਖਤਾ ਲਈ ਰੰਗਲਾ ਸੰਸਾਰ ਬਣਾਉਣ ਲਈ ਯਤਨਸ਼ੀਲ ਰਹਿਣ ਵਾਲੇ ਪ੍ਰਾਣੀ (ਪ੍ਰਾਣੀਆਂ) ਦਾ ਉਦੇਸ਼ ਵਿਸ਼ਾਲ ਅਤੇ ਉੱਚਾ-ਸੁੱਚਾ ਹੈ, ਇਸ ਲਈ ਇਸ ਵੰਨਗੀ ਪ੍ਰਤੀਬਧਤਾ ਚ ਨਿੱਜੀ ਅਤੇ ਸਮੂਹਕ ਹਿਤਾਂ ਵਿਚਲਾ ਵਿਰੋਧ ਲੁਪਤ ਹੋ ਜਾਂਦਾ ਹੈ।

ਛੋਕੜਲੇ ਉਦੇਸ਼ਾਂ ਦੇ ਅਨੁਸਾਰੀ ਜੀਵਨ ਜਿਉਣ ਵਾਲੇ ਮਨੁੱਖ ਦੇ ਜੀਵਨ ਤੇ ਮੌਤ ਦੀ ਕਦਰ ਹੁੰਦੀ ਹੈ। ਇਸੇ ਲਈ ਕਿਸੇ ਮਨੁੱਖ ਬਾਰੇ ਕਿਹਾ ਜਾਂਦਾ ਹੈ ਕਿ ਜਿਹੋ-ਜਿਹਾ ਆਇਆ ਤੇ ਜਿਹੋ-ਜਿਹਾ ਨਾ ਆਇਆ ਤੇ ਇਸੇ ਤਰ੍ਹਾਂ ਮੌਤ ਨੂੰ ਪਰਬਤੋਂ ਭਾਰੀ ਤੇ ਕਿਸੇ ਦੂਸਰੇ ਦੀ ਮੌਤ ਨੂੰ ਕੱਖੋਂ ਹੌਲੀ ਕਿਹਾ ਜਾਂਦਾ ਹੈ।

**ਕੀ ਪ੍ਰਤੀਬੱਧਤਾ ਕੋਈ ਸ਼ੌਕ ਜਾਂ ਮਨੋਰੰਜਨ ਹੈ?**

ਸਾਡੀ ਤਰਕਸ਼ੀਲ ਸੁਸਾਇਟੀ ਦਾ ਆਪਣਾ ਇੱਕ ਉਦੇਸ਼ ਹੈ। ਹੁਣ ਜੇਕਰ ਡਰਾਮਿਆਂ ਰਾਹੀਂ ਜਾਂ ਮਾਨਸਿਕ ਸਿਹਤ ਚੇਤਨਾ ਵਿਭਾਗ ਵਾਲੇ ਸਾਥੀ, ਲੋਕਾਂ ਦੀਆਂ ਮਾਨਸਿਕ ਉਲਝਣਾਂ-ਸਮੱਸਿਆਂਵਾਂ ਨੂੰ ਹੱਲ ਕਰਕੇ ਜਾਂ ਹੋਰ ਕਿਸੇ ਵੀ ਖੇਤਰ ਵਿੱਚ ਕੰਮ ਕਰਦੇ ਸਾਥੀ ਸ਼ੌਕ ਜਾਂ ਮਨੋਰੰਜਨ ਕਰਨ ਤੱਕ ਸੀਮਤ ਰਹਿਣ ਤਾਂ ਇਸ ਨਾਲ ਕੀ ਹੋਵੇਗਾ? ਹੋਵੇਗਾ ਇਹੀ ਕਿ ਸਾਡਾ ਸ਼ੌਕ ਜਾਂ ਮਨੋਰੰਜਨ ਤਾਂ ਪੂਰਾ ਹੁੰਦਾ ਰਹੇਗਾ ਪਰ ਲੋਕਾਂ ਦਾ ਜੋ ਨਜ਼ਰੀਆ ਅਸੀਂ ਆਪਣੇ ਕੰਮਾਂ-ਕਾਰਾਂ ਰਾਹੀਂ ਬਣਾਉਣਾ ਚਾਹੁੰਦੇ ਹਾਂ ਉਹ ਨਹੀਂ ਬਣ ਸਕੇਗਾ ਤੇ ਇਸ ਤਰ੍ਹਾਂ ਸਾਡੇ ਉਦੇਸ਼ ਦੀ ਪੂਰਤੀ ਨਹੀਂ ਹੋ ਸਕੇਗੀ। ਅਸੀਂ ਆਪਣੇ ਆਪਨੂੰ ਉਦੇਸ਼ ਪ੍ਰਤੀ ਪ੍ਰਤੀਬੱਧ ਨਹੀਂ ਕਹਿ ਸਕਾਂਗੇ ਕਿਉਂਕਿ ਸਾਡਾ ਅਮਲ **ਉਦੇਸ਼** ਦੇ ਅਨੁਸਾਰੀ ਨਾ ਹੋ ਕੇ **ਸ਼ੌਕ** ਪੂਰਾ ਕਰਕੇ ਮਾਨਸਿਕ ਸੰਤੁਸ਼ਟੀ ਕਰਨਾ ਬਣ ਜਾਵੇਗਾ।

ਅਸੀਂ ਕਹਿੰਦੇ ਹਾਂ ਕਿ ਅਸੀਂ ਲੋਕਾਂ ਨੂੰ ਉਨ੍ਹਾਂ ਦੇ ਦੁੱਖਾਂ-ਦਰਦਾਂ, ਸਮੱਸਿਆਵਾਂ ਆਦਿ ਪ੍ਰਤੀ ਗਿਆਨਵਾਨ

ਬਣਾਉਣਾ ਹੈ। ਇਹ ਸਾਡਾ ਫਰਜ਼ ਬਣ ਜਾਂਦਾ ਹੈ। ਇਸ **ਫਰਜ਼** ਲਈ ਸਾਡੇ 'ਤੇ ਇੱਕ ਜ਼ਿੰਮੇਵਾਰੀ ਆ ਜਾਂਦੀ ਹੈ ਕਿ ਅਸੀਂ ਵੀ ਗਿਆਨ ਹਾਸਲ ਕਰੀਏ-ਪੜ੍ਹਕੇ ਵੀ ਅਤੇ ਲੋਕਾਂ ਤੋਂ ਸਿੱਖਕੇ ਵੀ। ਜੇਕਰ ਅਸੀਂ ਆਪ ਪੜ੍ਹਦੇ ਵੀ ਨਹੀਂ ਤੇ ਲੋਕਾਂ ਤੋਂ ਸਿੱਖਦੇ ਵੀ ਨਹੀਂ ਤਾਂ ਇਹ ਸਥਿਤੀ ਕੀ ਬਣ ਜਾਂਦੀ ਹੈ? ਇਹੀ ਕਿ ਅਸੀਂ ਆਪ ਤਾਂ ਗਿਆਨ ਹਾਸਲ ਕੀਤਾ ਨਹੀਂ, ਲੋਕਾਂ ਨੂੰ ਗਿਆਨ ਦੇਣ ਤੁਰ ਪਏ। ਕੀ ਘੱਟੋ-ਘੱਟ ਲੋੜੀਂਦਾ ਗਿਆਨ ਨਾ ਹੋਣ ਵਾਲਾ ਮਨੁੱਖ (ਕਿਉਂਕਿ ਗਿਆਨ ਦੀ ਕੋਈ ਸੀਮਾ ਨਹੀਂ) ਦੂਸਰਿਆਂ ਨੂੰ ਗਿਆਨ ਦੇ ਸਕਦਾ ਹੈ? ਨਹੀਂ। ਸੋ ਜੇਕਰ ਅਸੀਂ ਵੀ ਘੱਟ ਤੋਂ ਘੱਟ ਲੋੜੀਂਦਾ ਗਿਆਨ ਹਾਸਲ ਨਹੀਂ ਕਰਦੇ ਤਾਂ ਅਜਿਹੀ ਸਥਿਤੀ ਦੇ ਹੁੰਦਿਆਂ ਅਸੀਂ ਲੋਕਾਂ ਪ੍ਰਤੀ ਬਣਦਾ ਆਪਣਾ ਫਰਜ਼ ਪੂਰਾ ਨਹੀਂ ਕਰ ਰਹੇ ਹੋਵਾਂਗੇ। ਅਸੀਂ ਜੋ ਵੀ ਕਰ ਰਹੇ ਹੋਵਾਂਗੇ, ਇਹ ਸ਼ੌਕ ਜਾਂ ਮਨੋਰੰਜਨ ਤਾਂ ਕਿਹਾ ਜਾ ਸਕੇਗਾ, ਉਦੇਸ਼ ਪ੍ਰਤੀ ਪ੍ਰਤੀਬੱਧਤਾ ਨਹੀਂ। ਇਸੇ ਲਈ ਪੜ੍ਹਾਈ ਤੇ ਅਧਿਐਨ ਦੀ ਮਹੱਤਤਾ ਨੂੰ ਦਰਸਾਉਣ ਲਈ ਭਗਤ ਸਿੰਘ ਨੇ ਪੜ੍ਹਾਈ ਤੇ ਅਧਿਐਨ ਨੂੰ ਆਪਣੀ **ਪਵਿੱਤਰ ਡਿਊਟੀ** ਬਣਾਉਣ ਦੀ ਸਿੱਖਿਆ ਦਿੱਤੀ ਸੀ।

**ਇਸ ਲਈ ਲੋਕ-ਪੱਖੀ ਉੱਚੇ-ਸੁੱਚੇ ਉਦੇਸ਼ ਪ੍ਰਤੀ ਪ੍ਰਤੀਬੱਧਤਾ ਸ਼ੌਕ ਜਾਂ ਮਨੋਰੰਜਨ ਨਹੀਂ ਹੈ।**

**ਪ੍ਰਤੀਬੱਧਤਾ ਕਿੰਨੀ ਕੁ?**

ਜਿੱਥੋਂ ਤੱਕ ਪ੍ਰਤੀਬੱਧਤਾ ਦੀ ਗਿਣਤੀ-ਮਿਣਤੀ ਦਾ ਸੁਆਲ ਹੈ, ਇਹ ਘੱਟੋ-ਘੱਟ ਤੋਂ ਲੈ ਕੇ ਸਿਖਰ ਤੱਕ ਦੀ ਹੋ ਸਕਦੀ ਹੈ। ਮਿਸਾਲ ਦੇ ਤੌਰ 'ਤੇ ਕੋਈ ਆਰਥਕ ਸਹਾਇਤਾ ਕਰਦਾ ਹੈ; ਕੋਈ ਆਪਣੇ ਨਿੱਜੀ ਸ਼ੌਕ ਜਾਂ ਮਨੋਰੰਜਨ ਨੂੰ ਪਾਸੇ ਰੱਖਕੇ, ਆਪਣੇ ਉਦੇਸ਼ ਦੀ ਪ੍ਰਾਪਤੀ ਲਈ ਕੀਤੇ ਕੰਮਾਂ ਵਿਚੋਂ ਮਾਨਸਿਕ ਸੰਤੁਸ਼ਟੀ ਕਰਨ ਨੂੰ ਤਰਜੀਹ ਦਿੰਦਾ ਹੈ; ਕੋਈ ਵਿਅਕਤੀ ਆਪਣੇ ਦੁਨਿਆਵੀ ਕੰਮ ਕਰਦਾ ਹੋਇਆ ਉਦੇਸ਼ ਦੀ ਪੂਰਤੀ ਲਈ ਕੁੱਝ ਨਾ ਕੁੱਝ ਸਮਾਂ ਕੱਢਦਾ ਹੈ; ਕੋਈ ਆਪਣਾ ਸਾਰਾ ਜੀਵਨ ਉਦੇਸ਼ ਪ੍ਰਤੀ ਲਗਾਉਂਦਾ ਹੈ; ਕੋਈ ਮਾੜੀ ਜਿਹੀ ਮੁਸੀਬਤ ਤੋਂ ਘਬਰਾਕੇ ਆਮ ਸੰਸਾਰਕ ਜੀਵਨ ਜਿਉਣ ਲੱਗਦਾ ਹੈ ਜਦੋਂ ਕਿ ਕੋਈ ਹੋਰ ਮਾੜੀ-ਮੋਟੀ ਮੁਸੀਬਤ ਤੋਂ ਘਬਰਾਉਣ ਦੀ ਗੱਲ ਤਾਂ ਪਾਸੇ ਰਹੀ ਬਲਕਿ ਲੋੜ ਪੈਣ 'ਤੇ ਉਦੇਸ਼ ਦੀ ਪ੍ਰਾਪਤੀ ਲਈ ਜਾਨ ਤੱਕ ਦੀ ਬਾਜ਼ੀ ਲਾਉਣ ਲਈ ਤਿਆਰ ਰਹਿੰਦਾ ਹੈ (ਜਾਂ ਲਾ ਜਾਂਦਾ ਹੈ)।

ਇਸ ਲਈ ਪ੍ਰਤੀਬੱਧਤਾ ਦੀ ਗਿਣਤੀ-ਮਿਣਤੀ ਕਿਸੇ ਵੀ ਵਿਅਕਤੀ ਵੱਲੋਂ ਆਪਣੇ ਉਦੇਸ਼ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਯਤਨਾਂ ਦੀ ਸਿਫਤ ਅਤੇ ਮਿਕਦਾਰ ਤੋਂ ਹੀ ਲਾਈ ਜਾ ਸਕਦੀ ਹੈ। ਹਾਂ, ਇੱਕ ਗੱਲ ਜ਼ਰੂਰ ਹੈ ਕਿ ਜਿੱਡਾ ਉੱਚਾ-ਸੁੱਚਾ ਤੇ ਵਿਆਪਕ ਉਦੇਸ਼ ਹੁੰਦਾ ਹੈ, ਉਸ ਪ੍ਰਤੀ ਪ੍ਰਤੀਬੱਧਤਾ ਵੀ ਓਨੀ ਹੀ ਜ਼ਿਆਦਾ ਚਾਹੀਦੀ ਹੁੰਦੀ ਹੈ। 'ਸਾਡੀ ਤਾਂ ਜ਼ਿੰਦਗੀ ਮੌਤ ਦੀ ਲੜਾਈ ਹੈ, ਮੌਤ ਜਾਂ ਫਤਿਹ' ਜਾਂ 'ਕੁਲ-ਵਕਤੀ ਵਰਕਰ ਜਿਨ੍ਹਾਂ ਦੀ, ਇਨਕਲਾਬ ਦੇ ਬਿਨਾਂ ਜ਼ਿੰਦਗੀ ਦੀ ਕੋਈ ਖਾਹਸ਼ ਨਾ ਹੋਵੇ।' ਭਗਤ ਦੇ ਇਹ ਦੋਨੋਂ ਕਥਨ ਉਦੇਸ਼ ਦੀ ਪ੍ਰਾਪਤੀ ਲਈ ਲੜਾਈ ਲੜਨ ਦੀ ਪ੍ਰਤੀਬੱਧਤਾ ਦਾ ਮਿਸਾਲੀ ਨਮੂਨਾ ਹਨ। ਭਾਵੇਂ ਹਰ ਕਿਸੇ ਤੋਂ ਅਜਿਹੀ ਆਸ ਨਹੀਂ ਵੀ ਕੀਤੀ ਜਾ ਸਕਦੀ ਹੁੰਦੀ, ਪਰ ਉਦੇਸ਼ ਪ੍ਰਾਪਤੀ ਲਈ ਕੋਈ ਜਣਾ ਜਿੰਨਾ ਵੱਧ ਤੋਂ ਵੱਧ ਨਿੱਜੀ ਹਿਤਾਂ ਦਾ ਉਦਾਤ ਕਰਕੇ ਯਤਨ ਜੁਟਾਉਂਦਾ ਹੈ ਉਸਦੀ ਪ੍ਰਤੀਬੱਧਤਾ ਦਾ ਉਹੀ ਦਰਜਾ ਬਣ ਜਾਂਦਾ ਹੈ।

**ਪ੍ਰਤੀਬੱਧਤਾ ਦੀ ਕਸੌਟੀ:**

ਕੋਈ ਆਪਣੇ ਉਦੇਸ਼ ਦੀ ਪੂਰਤੀ ਲਈ ਪ੍ਰਤੀਬੱਧ ਹੈ ਜਾਂ ਨਹੀਂ, ਇਸ ਨੂੰ ਅਸੀਂ ਸਾਡੇ ਪੰਜਾਬ ਅੰਦਰ ਇੱਕ ਪ੍ਰਚੱਲਿਤ ਦੰਦ-ਕਥਾ ਰਾਹੀਂ ਸਮਝਦੇ ਹਾਂ। ਇਹ ਦੰਦ-ਕਥਾ ਇਉਂ ਹੈ ਕਿ ਕਿਸੇ ਵਿਅਕਤੀ ਨੇ ਕਿਸੇ ਦੂਸਰੇ ਦੇ ਘਰੋਂ ਕਣਕ ਚੋਰੀ ਕਰ ਲਈ। ਜਿਨ੍ਹਾਂ ਦੇ ਘਰੋਂ ਕਣਕ ਚੋਰੀ ਹੋਈ ਸੀ, ਉਹ ਦੂਸਰੇ ਦਿਨ ਬੁਰਾ-ਭਲਾ ਕਹਿਣ ਲੱਗੇ। ਉਨ੍ਹਾਂ ਦੀਆਂ ਔਰਤਾਂ ਕਹਿਣ ਲੱਗੀਆਂ ਕਿ 'ਤੇਰੇ ਬੱਚੜੇ ਮਰ ਜਾਣ ਵੇ ਸਾਡੀ ਕਣਕ ਚੋਰੀ ਕਰਨ ਵਾਲਿਆ।' ਚੋਰੀ ਕਰਨ ਵਾਲੇ ਪ੍ਰਾਣੀ ਨੂੰ ਕਿਸੇ ਨੇ ਜਾ ਦੱਸਿਆ ਕਿ ਫਲਾਣੇ ਇਉਂ ਕਹਿ ਰਹੇ ਹਨ ਤਾਂ ਉਸਨੇ ਗੋਲ-ਮੋਲ ਜਵਾਬ ਵਿੱਚ ਕਿਹਾ ਕਿ 'ਜੇ ਖਾਂਦੇ-ਪੀਂਦੇ ਮਰਦੇ ਹਨ ਤਾਂ ਮਰ ਜਾਣ।' ਭਾਵ ਉਹ ਵਿਅਕਤੀ ਆਪਣੇ ਭੁੱਖ ਨਾਲ ਵਿਲਕਦੇ ਬੱਚਿਆਂ ਨੂੰ ਬਰਦਾਸ਼ਤ ਨਹੀਂ ਕਰ ਸਕਿਆ ਤੇ ਉਸਨੇ ਚੋਰੀ ਕਰਨ ਦਾ ਖਤਰੇ-ਭਰਿਆ ਕਰਮ ਕਰ ਮਾਰਿਆ। ਭਾਵੇਂ ਇਹ ਨਾਂਹ-ਪੱਖੀ ਦੰਦ-ਕਥਾ ਹੈ। ਪਰ ਇਸ ਰਾਹੀਂ ਜੋ ਅਸੀਂ ਕਹਿਣਾ ਚਾਹੁੰਦੇ ਹਾਂ ਉਹ ਸਿਰਫ ਤੇ ਸਿਰਫ ਇਹ ਹੈ ਕਿ ਇਹ ਪ੍ਰਾਣੀ ਆਪਣੇ ਬੱਚੇ ਪਾਲਣ ਵਾਲੇ ਉਦੇਸ਼ ਪ੍ਰਤੀ ਇੰਨਾ ਪ੍ਰਤੀਬੱਧ ਹੈ ਕਿ ਇਸ ਨੂੰ ਨਿਭਾਉਣ ਲਈ ਆਪਣੇ ਆਪ ਨੂੰ ਕਿਸੇ ਵੀ ਕਿਸਮ ਦੇ ਖਤਰੇ ਵਿੱਚ ਪਾ ਸਕਦਾ ਸੀ।

ਆਪਣੀ (ਤਰਕਸ਼ੀਲਾਂ) ਦੀ ਮਿਸਾਲ ਲਵੋ। ਸਾਡਾ ਉਦੇਸ਼ ਅੰਧ-ਵਿਸ਼ਵਾਸਾਂ,ਵਹਿਮਾਂ-ਭਰਮਾਂ, ਜਾਦੂ-ਟੂਣਿਆਂ, ਭੂਤਾਂ-ਪ੍ਰੇਤਾਂ, ਆਤਮਾਵਾਂ, ਕਿਸਮਤ-ਕਰਮਾਂ ਅਤੇ ਰਾਸ਼ੀ-ਫਲਾਂ ਵਗੈਰਾ ਦੇ ਚੱਕਰਾਂ 'ਚੋਂ ਕੱਢਕੇ ਲੋਕਾਂ ਨੂੰ ਇਹ ਸੋਚਣ ਲਾਉਣਾ ਹੈ ਕਿ ਇੱਥੇ ਜੋ ਕੁੱਝ ਵੀ ਵਾਪਰਦਾ ਹੈ ਉਸਦੇ ਕੋਈ ਨਾ ਕੋਈ ਕੁਦਰਤੀ/ਪਦਾਰਥਕ ਕਾਰਣ ਹਨ ਅਤੇ ਇਨ੍ਹਾਂ ਨੂੰ ਦੂਰ ਕਰਕੇ ਇਸ ਸਮਾਜ ਨੂੰ ਮਨੁੱਖਤਾ ਲਈ ਰੰਗਲਾ ਸਮਾਜ ਬਣਾਇਆ ਜਾ ਸਕਦਾ ਹੈ। ਹੁਣ ਜੇਕਰ ਤਰਕਸ਼ੀਲ ਸੁਭਾ

ਉੱਠਣ-ਸਾਰ ਪਹਿਲਾਂ ਕੋਈ ਤਰਕਸ਼ੀਲ ਕਿਤਾਬ ਪੜ੍ਹੇ ਤੇ ਫਿਰ ਘਰੇ ਧੂਫ ਦੇਣ ਲੱਗ ਪਵੇ ਜਾਂ ਸੁਭਾ ਉੱਠਦੇ-ਸਾਰ ਅਖਬਾਰ 'ਚੋਂ ਰਾਸ਼ੀ-ਫਲ ਪੜ੍ਹਣ ਵੱਲ ਅਹੁਲੇ ਜਾਂ ਮਰ ਚੁੱਕੇ ਕਿਸੇ ਇਨਸਾਨ ਦੀ ਗਤੀ ਕਰਵਾਉਣ ਦੀ ਸੋਚੇ ਜਾਂ ਜਥੇਬੰਦੀ ਅਤੇ ਇਸ ਦੇ ਕੰਮਾਂ ਪ੍ਰਤੀ ਅਵੇਸਲਾ ਹੋਇਆ ਰਹੇ, ਕਦੇ ਕਦਾਈਂ ਦੇ ਮੇਲਿਆਂ 'ਚ ਸ਼ਮੂਲੀਅਤ ਕਰਦਾ ਰਹੇ ਜਾਂ ਅਜਿਹਾ ਹੋਰ ਬਹੁਤ ਕੁਝ ਹੋ ਸਕਦਾ ਹੈ। ਇਸ ਨੂੰ ਕੀ ਸਮਝਿਆ ਜਾਵੇਗਾ? ਇਹੀ ਕਿ ਜਾਂ ਤਾਂ ਉਸਨੂੰ ਆਪਣੇ ਉਦੇਸ਼ ਦਾ ਹੀ ਪਤਾ ਨਹੀਂ ਜਾਂ ਇਸ ਪ੍ਰਤੀ ਪ੍ਰਤੀਬੱਧ ਨਹੀਂ ਜਾਂ ਫੋਕਾ ਦਿਖਾਵਾ ਕਰਦਾ ਹੈ। ਕਿਉਂ? ਕਿਉਂਕਿ ਉਸਦਾ ਅਮਲ ਆਪਣੇ ਉਦੇਸ਼ ਤੋਂ ਉਲਟ ਹੈ ਜਾਂ ਅਨੁਸਾਰੀ ਨਹੀਂ।

ਮੁਕਦੀ ਗੱਲ ਇਹ ਕਿ ਹੋਰ ਹਰ ਤਰ੍ਹਾਂ ਦੇ ਵਿਚਾਰਾਂ ਦੀ ਤਰ੍ਹਾਂ ਹੀ ਪ੍ਰਤੀਬੱਧਤਾ ਦੀ ਕਸੌਟੀ ਵੀ ਅਮਲ ਹੀ ਬਣਦਾ ਹੈ। ਜੇਕਰ ਕਿਸੇ ਵਿਅਕਤੀ ਦਾ ਅਮਲ ਵਿੱਚ ਉਸਦੇ ਉਦੇਸ਼ ਦਾ ਪ੍ਰਗਟਾਵਾ ਨਹੀਂ ਹੁੰਦਾ ਤਾਂ ਉਸਨੂੰ ਜੇ ਕੋਈ ਡਰਾਮੇਬਾਜ਼ ਨਾ ਵੀ ਕਹੇਗਾ ਤਾਂ ਘੱਟੋ-ਘੱਟ ਜ਼ਬਾਨੀ ਜਮ੍ਹਾਂ-ਖਰਚ ਕਰਨ ਵਾਲਾ ਤਾਂ ਕਹੇਗਾ ਹੀ ਕਹੇਗਾ।

**ਕੀ ਪ੍ਰਤੀਬੱਧਤਾ ਨਿਰਪੱਖ ਹੋ ਸਕਦੀ ਹੈ?**

ਜਿਵੇਂ ਅਸੀਂ ਉਪਰ ਦੇਖ ਚੁੱਕੇ ਹਾਂ ਕਿ ਪ੍ਰਤੀਬੱਧਤਾ ਦੀ ਪਰਖ ਵੀ ਅਮਲ ਵਿੱਚੋਂ ਹੀ ਹੁੰਦੀ ਹੈ। ਇਸ ਲਈ ਕੀ ਜਦੋਂ ਕੋਈ ਮਨੁੱਖ ਅਮਲ ਵਿੱਚ ਕੋਈ ਕਰਮ ਕਰਦਾ ਹੈ ਤਾਂ ਕੀ ਉਹ ਨਿਰਪੱਖ ਹੋ ਸਕਦਾ ਹੈ? ਇਸ ਦੀ ਸਪੱਸ਼ਟਤਾ ਲਈ ਦੋ ਮਿਸਾਲਾਂ ਲੈਂਦੇ ਹਾਂ।

ਪਹਿਲੀ, ਆਪਣੀ ਤਰਕਸ਼ੀਲਾਂ ਦੀ। ਜਦੋਂ ਅਸੀਂ ਅੰਧ-ਵਿਸ਼ਵਾਸਾਂ, ਵਹਿਮਾਂ-ਭਰਮਾਂ ਅਤੇ ਹੋਰ ਕਾਲਪਨਿਕ ਧਾਰਨਾਵਾਂ ਅਤੇ ਅਜਿਹੇ ਹੋਰ ਹਰ ਕਿਸਮ ਦੇ ਰੂੜ੍ਹੀਵਾਦੀ ਅਤੇ ਪਿਛਾਂਹਖਿੱਚੂ ਵਿਚਾਰਾਂ ਆਦਿ ਦੇ ਉਲਟ ਗੱਲ ਕਰਦੇ ਹਾਂ ਤਾਂ ਕੀ ਇਸਦਾ ਕਿਸੇ ਦੇ ਹੱਕ ਵਿੱਚ ਅਤੇ ਕਿਸੇ ਦੇ ਉਲਟ ਪ੍ਰਭਾਵ ਨਹੀਂ ਪੈਂਦਾ? ਆਪਾਂ ਨੂੰ ਪਤਾ ਹੈ ਕਿ ਸਾਡੇ ਇਸ ਪ੍ਰਚਾਰ ਦਾ ਪ੍ਰਭਾਵ ਧਾਰਮਿਕ ਧਾਮਾਂ ਦੇ ਮਾਲਕ, ਸੰਤ, ਗੁਰੂ, ਚੇਲੇ-ਚਾਟੜੇ, ਤਾਂਤਰਿਕ, ਜੋਤਿਸ਼ੀ ਵਗੈਰਾ ਚਮਚਿੱਚੜ ਵਰਗ 'ਤੇ ਤਾਂ ਉਲਟ-ਰੁਖ ਪੈਂਦਾ ਹੀ ਪੈਂਦਾ ਹੈ ਅਤੇ ਨਾਲ ਦੀ ਨਾਲ ਇਸ ਗੈਰ-ਮਨੁੱਖੀ ਸਮਾਜਕ-ਪ੍ਰਬੰਧ 'ਤੇ ਅਤੇ ਜਿਹੜੇ ਇਸ ਸਮਾਜਕ ਪ੍ਰਬੰਧ 'ਤੇ ਕਾਬਜ਼ ਹਨ ਉਨ੍ਹਾਂ 'ਤੇ ਵੀ ਪੈਂਦਾ ਹੈ। ਭਾਵ ਕਿ ਸਾਡੇ ਕਰਮ ਦਾ ਪ੍ਰਭਾਵ ਲੋਕਾਂ ਦੀ ਮਾਨਸਿਕ, ਸਰੀਰਕ, ਆਰਥਿਕ, ਲੁੱਟ ਕਰਨ ਵਾਲਿਆਂ 'ਤੇ ਉਲਟ ਰੁਖ ਪੈਂਦਾ ਹੈ। ਅਤੇ ਸਾਡਾ ਪ੍ਰਚਾਰ ਲੋਕਾਂ ਨੂੰ ਇਸ ਗੰਦੀ ਦਲਦਲ 'ਚੋਂ ਕੱਢਕੇ ਉਨ੍ਹਾਂ ਨੂੰ ਮਾਨਸਿਕ, ਸਰੀਰਕ ਅਤੇ ਆਰਥਕ ਲੁੱਟ ਤੋਂ ਮੁਕਤੀ ਦਿਵਾਉਣ ਵਾਲਾ ਹੋਣ ਕਰਕੇ ਲੋਕ-ਪੱਖੀ ਹੋ ਨਿੱਬੜਦਾ ਹੈ। ਗੱਲ ਇਹ ਕਿ ਸਾਡੀ ਪ੍ਰਤੀਬੱਧਤਾ ਲੋਕਾਂ ਦੇ ਪੱਖ 'ਚ ਅਤੇ ਲੋਕ-ਵਿਰੋਧੀ ਲਾਣੇ ਦੇ ਵਿਰੁੱਧ ਹੈ।

ਦੂਸਰੀ, ਇੱਕ ਸੱਚੀ ਘਟਨਾ ਦੀ ਮਿਸਾਲ। ਜਦੋਂ ਅਜੇ ਸਾਡੇ ਦੇਸ਼ ਦਾ ਬਟਵਾਰਾ ਨਹੀਂ ਹੋਇਆ ਸੀ ਉਦੋਂ ਕਿਸੇ ਦੇ ਘਰ ਮੁਸਲਮਾਨ ਭਾਈਚਾਰੇ ਦੇ ਸੀਰੀ ਹੁੰਦੇ ਸਨ। ਘਰ ਵਾਲੇ ਉਨ੍ਹਾਂ ਸੀਰੀਆਂ ਨੂੰ ਕਹਿਣ ਲਗੇ ਕਿ "ਰੋਟੀ ਜ਼ੀਮ ਲੋ (ਭਾਵ ਖਾ ਲੋ)।" ਸੀਰੀ ਅੱਗੋਂ ਪੁੱਛਣ ਲੱਗੇ ਕਿਉਂ? ਤਾਂ ਇਸਦੇ ਜਵਾਬ ਵਿਚ ਘਰ ਦੇ ਮੋਢੀ ਨੇ ਕਿਹਾ ਕਿ "ਅੱਜ ਤਾਂ ਖੀਰ ਬਣਾਈ ਹੈ।" ਇਸ 'ਤੇ ਸੀਰੀ ਕਹਿਣ ਲੱਗੇ ਕਿ "ਫਿਰ ਸਾਨੂੰ ਕੀ (ਕਿਉਂਕਿ ਉਸ ਸਮੇਂ 'ਚ ਖੀਰ ਸਿਰਫ ਆਪਣੇ ਘਰ ਦੇ ਜੀਆਂ ਲਈ ਹੀ ਬਣਾਈ ਜਾਂਦੀ ਸੀ)"। ਇਸ 'ਤੇ ਫਿਰ ਮੋਢੀ ਕਹਿਣ ਲੱਗਿਆ ਕਿ,"ਥੋਡੇ ਲਈ ਬਣਾਈ ਹੈ।" ਇਸ 'ਤੇ ਸੀਰੀ ਕਹਿਣ ਲੱਗੇ,"ਫਿਰ ਥੋਨੂੰ ਕੀ"। ਇਹ ਮਿਸਾਲ ਭਾਵੇਂ ਬੜੀ ਪੇਂਡੂ ਹੈ ਪਰ ਇਹ ਇਹ ਦਰਸਾਉਣ ਲਈ ਕਾਫੀ ਹੈ ਕਿ ਇੱਕੋ ਸਮੇਂ ਇੱਕੋ ਵਿਚਾਰ ਜਾਂ ਕਰਮ ਕਿਸੇ ਇੱਕ ਦੇ ਹੱਕ ਵਿੱਚ ਹੀ ਹੁੰਦਾ ਹੈ।

ਸੋ ਮੁਕਦੀ ਗੱਲ ਇਹ ਹੈ ਕਿ ਜਦੋਂ ਤੱਕ ਸਾਡੇ ਮਨੁੱਖੀ ਸਮਾਜ ਅੰਦਰ ਦੋ ਵਿਰੋਧੀ ਹਿਤਾਂ ਵਾਲੀਆਂ ਧਿਰਾਂ (ਇੱਕ ਲੁੱਟਣ ਵਾਲੀ ਅਤੇ ਦੂਸਰੀ ਲੁੱਟੀ ਜਾਣ ਵਾਲੀ) ਅਤੇ ਦੋ ਵਿਰੋਧੀ ਜੀਵਨ-ਹਾਲਤਾਂ ਵਾਲੀਆਂ (ਇੱਕ ਵਿਹਲੜ ਅਤੇ ਅਯਾਸ਼ੀ ਵਾਲਾ ਜੀਵਨ ਜਿਉਣ ਵਾਲੀ ਅਤੇ ਦੂਸਰੀ ਰੀਂਘ ਰੀਂਘ ਕੇ ਦਿਨ-ਕਟੀ ਕਰਨ ਵਾਲੀ) ਰਹਿਣਗੀਆਂ ਉਨ੍ਹਾਂ ਚਿਰ ਕੋਈ ਵੀ ਵਿਅਕਤੀ ਕਿਸੇ ਇੱਕ ਧਿਰ ਪ੍ਰਤੀ ਹੀ ਪ੍ਰਤੀਬੱਧ ਰਹਿ ਸਕੇਗਾ-ਨਿਰਪੱਖ ਨਹੀਂ। ਇਸ ਲਈ ਪ੍ਰਤੀਬੱਧਤਾ ਵੀ ਜਮਾਤੀ ਹੀ ਹੈ। ਇਹ ਫੈਸਲਾ ਹਰੇਕ ਜਣੇ ਨੂੰ ਕਰਨਾ ਹੀ ਪੈਣਾ ਹੈ ਕਿ ਉਸ ਨੇ ਲੁਟੇਰਿਆਂ ਦੇ ਪੱਖ ਪੂਰਤੀ ਪ੍ਰਤੀ ਪ੍ਰਤੀਬੱਧ ਰਹਿਣਾ ਹੈ ਜਾਂ ਲੋਕਾਂ ਦੇ ਪੱਖ ਪ੍ਰਤੀ ਪ੍ਰਤੀਬੱਧ ਰਹਿਣਾ ਹੈ।

**ਨਿਚੋੜ:**

ਉਹ ਮਾਨਸਿਕ ਅਵਸਥਾ ਜਿਸ ਅਨੁਸਾਰ ਮਨੁੱਖ ਆਪਣੇ ਉਦੇਸ਼ ਦੀ ਪ੍ਰਾਪਤੀ ਲਈ ਜ਼ਰੂਰੀ ਕਰਮ ਕਰਨ ਲਈ ਯਤਨ ਜੁਟਾਉਂਦਾ ਹੈ, ਪ੍ਰਤੀਬੱਧਤਾ ਕਹਿਲਾਉਂਦੀ ਹੈ। ਕਬੀਲਦਾਰੀ ਦਾ ਤੋਰਾ-ਤੋਰਨ ਵਾਲੇ ਪ੍ਰਾਣੀ ਦਾ ਉਦੇਸ਼ ਪਰਿਵਾਰਕ ਹੈ, ਪ੍ਰਤੀਬੱਧਤਾ ਦਾ ਇਹ ਰੂਪ ਬਹੁਤ ਹੀ ਛੋਟਾ ਅਤੇ ਨਿੱਜੀ ਹੈ। ਲੁੱਟਣ ਅਤੇ ਅਯਾਸ਼ੀ ਕਰਨ ਵਾਲੇ ਪ੍ਰਾਣੀ ਦਾ ਉਦੇਸ਼ ਵਿਸ਼ਾਲ ਲੋਕਾਈ ਲਈ ਘਾਤਕ ਹੋਣ ਕਰਕੇ ਮਨੁੱਖਤਾ-ਵਿਰੋਧੀ ਹੈ ਅਤੇ ਇਸ ਵੰਨੀ ਪ੍ਰਤੀਬੱਧਤਾ ਦਾ ਰੂਪ ਤਾਂ ਭਾਵੇਂ ਸਵੈ ਕੇਂਦ੍ਰਿਤ ਹੀ ਹੈ ਪਰ ਇਹ ਵਿਆਪਕ ਤੇ

ਘਾਤਕ ਰੂਪ ਹੈ; ਮਨੁੱਖਤਾ ਲਈ ਰੰਗਲਾ ਸੰਸਾਰ ਬਣਾਉਣ ਲਈ ਯਤਨਸ਼ੀਲ ਰਹਿਣ ਵਾਲੇ ਪ੍ਰਾਣੀ (ਪ੍ਰਾਣੀਆਂ) ਦਾ ਉਦੇਸ਼ ਵਿਸ਼ਾਲ ਹੈ, ਇਸ ਲਈ ਇਸ ਵੰਨੀ ਪ੍ਰਤੀਬਧਤਾ ਦਾ ਰੂਪ ਨਿੱਜੀ ਨਾ ਰਹਿਕੇ ਸਮੂਹਿਕ ਅਤੇ ਉੱਚਾ-ਸੁੱਚਾ ਬਣ ਜਾਂਦਾ ਹੈ। ਜਿੱਡਾ ਉੱਚਾ-ਸੁੱਚਾ ਤੇ ਵਿਆਪਕ ਉਦੇਸ਼ ਹੁੰਦਾ ਹੈ, ਉਸ ਪ੍ਰਤੀ ਪ੍ਰਤੀਬੱਧਤਾ ਵੀ ਓਨੀ ਹੀ ਜ਼ਿਆਦਾ ਚਾਹੀਦੀ ਹੁੰਦੀ ਹੈ। 'ਸਾਡੀ ਤਾਂ ਜ਼ਿੰਦਗੀ ਮੌਤ ਦੀ ਲੜਾਈ ਹੈ, ਮੌਤ ਜਾਂ ਫਤਿਹ' ਜਾਂ 'ਕੁਲ-ਵਕਤੀ ਵਰਕਰ ਜਿਨ੍ਹਾਂ ਦੀ ਇਨਕਲਾਬ ਦੇ ਬਿਨਾਂ ਹੋਰ ਜ਼ਿੰਦਗੀ ਦੀ ਕੋਈ ਖਾਹਸ਼ ਨਾ ਹੋਵੇ।' ਭਗਤ ਦੇ ਇਹ ਦੋਨੋਂ ਕਥਨ ਉਦੇਸ਼ ਦੀ ਪ੍ਰਾਪਤੀ ਲਈ ਲੜਾਈ ਲੜਨ ਦੀ ਪ੍ਰਤੀਬੱਧਤਾ ਦਾ ਮਿਸਾਲੀ ਨਮੂਨਾ ਹਨ। ਪ੍ਰਤੀਬੱਧਤਾ ਦੀ ਪਰਖ ਦੀ ਕਸੌਟੀ ਵੀ ਅਮਲ ਹੀ ਬਣਦਾ ਹੈ। ਜਦੋਂ ਤੱਕ ਮਨੁੱਖੀ ਸਮਾਜ ਅੰਦਰ ਦੋ ਵਿਰੋਧੀ ਹਿਤਾਂ ਵਾਲੀਆਂ ਧਿਰਾਂ ਤੇ ਦੋ ਵਿਰੋਧੀ ਜੀਵਨ-ਹਾਲਤਾਂ ਰਹਿਣਗੀਆਂ ਉਨ੍ਹਾਂ ਚਿਰ ਪ੍ਰਤੀਬੱਧਤਾ ਵੀ ਇੱਕ ਦੇ ਹੱਕ ਚ ਤੇ ਦੂਜੇ ਦੇ ਵਿਰੋਧ ਚ ਰਹੇਗੀ। ਇਹ ਫੈਸਲਾ ਹਰੇਕ ਜਣੇ ਨੂੰ ਕਰਨਾ ਹੀ ਪੈਣਾ ਹੈ ਕਿ ਉਸ ਨੇ ਕਿਸ ਪ੍ਰਤੀ ਪ੍ਰਤੀਬੱਧ ਰਹਿਣਾ ਹੈ।

ਆਓ! ਨਵੇ ਵਰ੍ਹੇ (ਸਾਲ 2012) ਦੇ ਪਹੁ-ਫੁਟਾਲੇ 'ਤੇ ਆਪਣੇ ਲੋਕ-ਪੱਖੀ ਉਦੇਸ਼ ਦੀ ਪ੍ਰਾਪਤੀ ਲਈ ਵੱਧ ਤੋਂ ਵੱਧ ਪ੍ਰਤੀਬੱਧ ਹੋਣ ਦਾ ਨਿਸ਼ਚਾ ਕਰੀਏ। ਡਰ-ਭੈਅ,ਵਹਿਮ-ਭਰਮ,ਅੰਧ-ਵਿਸ਼ਵਾਸ,ਊਚ-ਨੀਚ, ਲੁੱਟ-ਰਹਿਤ ਮਨੁੱਖੀ ਸਮਾਜ ਸਿਰਜਣ ਦੀ ਮੰਜ਼ਿਲ ਵੱਲ ਕਦਮ ਵਧਾਈਏ।

**# 98769-53561**



## ਸੂਬਾ ਕਮੇਟੀ ਲਈ ਸਹਾਇਤਾ

1. ਯੋਗਰਾਜ ਭਾਗੀਵਾਂਦਰ 2000
(ਪਿਤਾ ਗੁਰਨਾਮ ਸਿੰਘ ਉਰਫ਼ ਜਨਕ ਸਿੰਘ ਦੀ ਯਾਦ 'ਚ)
2. ਗੁਰਮੀਤ ਸਿੰਘ ਤੇ ਦਰਸ਼ਨ ਸਿੰਘ 1100
(ਆਪਣੇ ਪਿਤਾ ਸੂਬੇਦਾਰ ਲਾਭ ਸਿੰਘ ਮੱਲ੍ਹਾ ਦੀ ਯਾਦ 'ਚ)
3. ਅਮਰਜੀਤ ਬਾਈ, ਅੰਮ੍ਰਿਤਸਰ 500
(ਬੇਟੇ ਜਗਦੀਪ ਸਿੰਘ ਦੇ ਕੈਨੇਡਾ 'ਚ ਐਡਵੋਕੇਟ ਬਣਨ 'ਤੇ)
4. ਲੈਕਚਰਾਰ ਗੁਰਤੇਜ ਸਿੰਘ ਤਰਨਤਾਰਨ 500
(ਬੇਟੀ ਨਵਨੀਤ ਦੇ ਰਿਸਰਚ ਫੈਲੋ ਵਜੋਂ ਨਿਯੁਕਤ ਹੋਣ ਤੇ)

### ਜੋਨ ਅੰਮ੍ਰਿਤਸਰ ਲਈ

1. ਅਮਰਜੀਤ ਬਾਈ, ਅੰਮ੍ਰਿਤਸਰ 500
(ਬੇਟੇ ਜਗਦੀਪ ਸਿੰਘ ਦੇ ਕੈਨੇਡਾ 'ਚ ਐਡਵੋਕੇਟ ਬਣਨ 'ਤੇ)

## ਵਧਾਈਆਂ !



**ਰਾਮ ਸਿੰਘ ਨਿਰਮਾਣ**

ਭ੍ਰਿਸ਼ਟਾਚਾਰੀਆਂ ਦਾ ਇੱਥੇ ਬੋਲ-ਬਾਲਾ
ਰਾਜੇ-ਵਜ਼ੀਰਾਂ ਨੇ ਗੱਡੀਆਂ ਫਾਹੀਆਂ ਵੇ।

ਨਿੱਤ ਨਵੇਂ ਰੋਜ਼ ਨਵਾਂ ਕਰਨ ਘਪਲਾ,
'ਰਾਜਸੀ ਚੋਰਾਂ' ਨੇ ਅੱਤਾਂ ਚਾਈਆਂ ਵੇ।

ਅੰਧ-ਵਿਸ਼ਵਾਸੀਆਂ ਦੀ ਹੈ ਭਰਮਾਰ ਇੱਥੇ,
ਪਾਖੰਡੀ ਕਰਦੇ ਕੂੜ ਕਮਾਈਆਂ ਵੇ।

ਸਾਧ, ਸਿਆਸਤਾਂ ਨਾਲ ਗੱਠਜੋੜ ਕਰਦੇ,
ਸੰਗਤਾਂ ਵੋਟਾਂ ਦਾ ਬੈਂਕ ਬਣਾਈਆਂ ਵੇ।

ਨੇਤਾ ਮਾਰਦੇ ਡੇਰਿਆਂ 'ਤੇ ਰੋਜ਼ ਗੇੜੇ,
ਸਿਆਸੀ ਵਿੰਗਾਂ ਨਾਲ ਲਾਉਂਦੇ ਸਾਈਆਂ ਵੇ।

ਲਾਈ-ਲੱਗਾਂ ਦੇ ਮੁਲਕ ਨੂੰ ਲੁੱਟ ਖਾਧਾ,
ਤਾਂਤਰਿਕ, ਜੋਤਿਸ਼ੀ, ਪੁਜਾਰੀਆਂ, ਭਾਈਆਂ ਵੇ,

'ਭਾਈ ਲਾਲੋਆਂ' ਦੇ ਬੱਚੇ ਸੌਣ ਭੁੱਖ।,
ਮਲਕ ਭਾਗੋਆਂ ਦੇ ਖਾਣ ਮਲਾਈਆਂ ਵੇ।

ਸੰਗਤ ਦਰਸ਼ਨਾਂ 'ਚ ਬੇਰੁਜ਼ਗਾਰਿਆਂ ਦੀ,
'ਸੇਵਾ' ਡਾਂਗ ਨਾਲ ਕਰੀ ਸਿਪਾਹੀਆਂ ਵੇ,

ਕਿਹੜੇ ਮੂੰਹੋਂ ਦੇਵਾਂ ਤੈਨੂੰ ਸੱਜਣਾਂ ਮੈਂ,
ਨਵੇਂ ਸਾਲ ਦੀਆਂ ਦੱਸ ਵਧਾਈਆਂ ਵੇ।

**94173-20864**

## ਇਕਾਈ ਬਠਿੰਡਾ ਲਈ ਸਹਾਇਤਾ

✵ ਮਾਸਟਰ ਗੁਰਮੇਲ ਸਿੰਘ ਘੁੱਦਾ 500
(ਮਾਤਾ ਤੇਜ ਕੌਰ ਦੀ ਸੇਵਾ ਮੁਕਤੀ ਤੇ)

### ਭਾਈ ਰੂਪਾ ਇਕਾਈ ਲਈ

✵ ਸੁਖਵਿੰਦਰ ਸਿੰਘ ਗਿਆਨੀ 500
(ਪਿਤਾ ਨੰਦ ਸਿੰਘ ਦੀ ਯਾਦ 'ਚ)

# ਧਰਮ ਤੇ ਜਾਤ-ਪਾਤ



**ਸੁਮੀਤ ਸਿੰਘ**

ਮਨੁੱਖੀ ਸਮਾਜ ਦੀ ਹੋਂਦ ਤੋਂ ਲੈ ਕੇ ਅੱਜ ਤੱਕ ਧਰਮ ਅਤੇ ਜਾਤ-ਪਾਤ ਦਾ ਮਨੁੱਖ ਦੀ ਸੋਚ 'ਤੇ ਬਹੁਤ ਗਹਿਰਾ ਪ੍ਰਭਾਵ ਰਿਹਾ ਹੈ। ਹਰ ਧਰਮ ਦੇ ਦੇਵੀ-ਦੇਵਤਿਆਂ, ਗੁਰੂਆਂ-ਪੀਰਾਂ ਅਤੇ ਪੈਗੰਬਰਾਂ (ਜੇਕਰ ਉਨ੍ਹਾਂ ਦੀ ਕਦੇ ਵਾਕਈ ਕੋਈ ਹੋਂਦ ਰਹੀਂ ਹੈ) ਵੱਲੋਂ ਪਿਛਲੇ ਧਰਮਾਂ ਨੂੰ ਨਕਾਰ ਕੇ ਅਤੇ ਉਹਨਾਂ ਵਿੱਚ ਕੁਝ ਰੱਦੋ ਬਦਲ ਕਰਕੇ ਆਪਣੇ ਧਰਮ ਨੂੰ ਸਰਵੋਤਮ ਧਰਮ ਵਜੋਂ ਪੇਸ਼ ਕੀਤਾ ਜਾਂਦਾ ਰਿਹਾ ਹੈ। ਹਰ ਧਰਮ ਵੱਲੋਂ ਨਵੇਂ ਫ਼ਿਰਕੇ ਅਤੇ ਕੌਮ ਦਾ ਸੰਕਲਪ ਵੀ ਪੇਸ਼ ਕੀਤਾ ਜਾਂਦਾ ਰਿਹਾ ਹੈ। ਸਮੇਂ ਦੇ ਬੀਤਣ ਨਾਲ ਕੌਮਾਂ ਅਤੇ ਫ਼ਿਰਕਿਆਂ ਵਿੱਚ ਜਾਤ-ਪਾਤ ਦਾ ਵਰਗੀਕਰਨ ਵੀ ਹੋਣਾ ਸ਼ੁਰੂ ਹੋਇਆ ਜੋ ਕਿ ਹਜ਼ਾਰਾਂ ਸਾਲ ਬੀਤਣ ਪਿੱਛੋਂ ਵਿਗਿਆਨ ਤੇ ਤਕਨਾਲੋਜੀ ਦੇ ਯੁੱਗ ਵਿੱਚ ਵੀ ਉਸੇ ਤਰ੍ਹਾਂ ਕਾਇਮ ਹੈ। ਸਮੇਂ-ਸਮੇਂ 'ਤੇ ਲੋਕਾਂ ਉੱਤੇ ਹਕੂਮਤ ਕਰਨ ਵਾਲੀਆਂ ਤਾਨਾਸ਼ਾਹੀ ਜਮਾਤਾਂ ਵੱਲੋਂ ਅਕਸਰ ਇਹ ਗੁਮਰਾਹਕੁੰਨ ਪ੍ਰਚਾਰ ਕੀਤਾ ਜਾਂਦਾ ਰਿਹਾ ਹੈ ਕਿ ਧਰਮ ਤੇ ਜਾਤ-ਪਾਤ ਇਨਸਾਨਾਂ ਵਿੱਚ ਏਕਤਾ ਅਤੇ ਭਾਈਚਾਰਾ ਵਧਾਉਂਦੇ ਹਨ ਪਰ ਇਤਿਹਾਸ ਗਵਾਹ ਹੈ ਕਿ ਧਰਮਾਂ ਤੇ ਜਾਤਾਂ-ਪਾਤਾਂ ਦੀ ਉਤਪਤੀ ਤੋਂ ਲੈ ਕੇ ਮੌਜੂਦਾ ਦੌਰ ਤੱਕ ਹੋਈਆਂ ਫਿਰਕੂ ਲੜਾਈਆਂ ਅਤੇ ਦੰਗੇ ਫ਼ਸਾਦਾਂ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਅਸਲ ਵਿੱਚ ਧਰਮ ਤੇ ਜਾਤ-ਪਾਤ ਹੀ ਆਪਸੀ ਨਫ਼ਰਤ ਅਤੇ ਵੱਖਵਾਦ ਫੈਲਾਉਣ ਲਈ ਪੂਰੀ ਤਰ੍ਹਾਂ ਜਿੰਮੇਵਾਰ ਹਨ।

ਕਿਸੇ ਪੱਖਪਾਤੀ ਸੋਚ ਦਾ ਹਿੱਸਾ ਬਣੇ ਬਗੈਰ ਸਾਨੂੰ ਧਰਮ ਤੇ ਜਾਤ-ਪਾਤ ਦੇ ਸੰਕਲਪ ਨੂੰ ਤੱਥਾਂ ਉੱਤੇ ਆਧਾਰਿਤ ਪ੍ਰਮਾਣਾਂ ਨਾਲ ਜਰੂਰ ਪਰਖ ਲੈਣਾ ਚਾਹੀਦਾ ਹੈ। ਪਹਿਲਾਂ ਧਰਮ ਦੀ ਗੱਲ ਕਰੀਏ। ਇਹ ਧਰਮ ਹੀ ਹੈ ਜਿਹੜਾ ਹਰ ਇਨਸਾਨ ਵਿੱਚ ਇੱਕ ਇਹੋ ਜਿਹੀ ਹਉਮੈਂ ਅਤੇ ਤੰਗ ਦਿਲੀ ਦੀ ਭਾਵਨਾ ਪੈਦਾ ਕਰਦਾ ਹੈ ਜਿਸ ਕਰਕੇ ਉਹ ਇਹ ਸੋਚਣ ਲਈ ਮਜਬੂਰ ਹੋ ਜਾਂਦਾ ਹੈ ਕਿ ਉਸ ਦਾ ਧਰਮ ਹੀ ਸਭ ਤੋਂ ਵਧੀਆ ਅਤੇ ਉੱਚਾ ਸੁੱਚਾ ਹੈ ਅਤੇ ਬਾਕੀ ਸਭ ਧਰਮ ਨੀਵੇਂ ਹਨ। ਬੇਸ਼ੱਕ ਉਹ ਇਸ ਤੰਗਦਿਲੀ ਭਾਵਨਾ ਦਾ ਸ਼ਰੇਆਮ ਪ੍ਰਗਟਾਵਾ ਨਹੀਂ ਕਰਦਾ ਪਰ ਅਜਿਹੀ ਭਾਵਨਾ ਸਭ ਧਰਮਾਂ ਦੇ ਪੈਰੋਕਾਰਾਂ ਅੰਦਰ ਸਥਾਈ ਤੌਰ 'ਤੇ ਮੌਜੂਦ ਹੁੰਦੀ ਹੈ ਜਿਹੜੀ ਇੱਕ ਦੂਜੇ ਵਿਰੁੱਧ ਨਫ਼ਰਤ ਪੈਦਾ ਕਰਨ ਦਾ ਸਭ ਤੋਂ ਵੱਡਾ ਕਾਰਣ ਬਣਦੀ ਹੈ। ਇਤਿਹਾਸ ਗਵਾਹ ਹੈ ਕਿ ਸੰਸਾਰ ਦੀਆਂ ਦੋ ਤਿਹਾਈ ਜੰਗਾਂ ਸਿਰਫ਼ ਧਾਰਮਿਕ ਕੱਟੜਵਾਦ ਦੇ ਨਾਂ ਹੇਠ ਹੀ ਲੜੀਆਂ ਗਈਆਂ ਹਨ ਜਿੰਨ੍ਹਾਂ ਵਿੱਚ ਲੱਖਾਂ ਹੀ ਬੇਦੋਸ਼ੇ ਲੋਕ ਮਾਰੇ ਗਏ ਅਤੇ ਅਰਬਾਂ ਰੁਪਏ ਦੀ ਜਾਇਦਾਦ ਦੀ ਲੁੱਟਮਾਰ ਤੇ ਸਾੜ-ਫੂਕ ਕੀਤੀ ਗਈ। ਬੜੀ ਸ਼ਰਮ ਦੀ ਗੱਲ ਹੈ ਕਿ ਏਨਾ ਕੁਝ ਹੋਣ ਦੇ ਬਾਵਜੂਦ ਧਰਮਾਂ ਤੇ ਫ਼ਿਰਕਿਆਂ ਨੇ ਆਪਣਾ ਜੰਗਲੀ ਰੂਪ ਵਿਖਾਉਣਾ ਨਹੀਂ ਛੱਡਿਆ। ਅੱਜ ਵੀ ਦੁਨੀਆਂ ਦੇ ਵੱਖ-ਵੱਖ ਦੇਸ਼ਾਂ ਵਿੱਚ ਯਹੂਦੀਆਂ ਤੇ ਮੁਸਲਮਾਨਾਂ, ਕੈਥੋਲਿਕਾਂ ਤੇ ਪ੍ਰੋਟੈਸਟੇਂਟਾਂ, ਸੀਆਂ ਤੇ ਸੁੰਨੀਆਂ, ਹਿੰਦੂਆਂ ਤੇ ਮੁਸਲਮਾਨਾਂ, ਹਿੰਦੂਆਂ ਤੇ ਇਸਾਈਆਂ ਵਿੱਚ ਧਰਮ ਤੇ ਫਿਰਕੇ ਦੇ ਨਾਂ ਹੇਠ ਫਿਰਕੂ ਦੰਗੇ-ਫ਼ਸਾਦ ਅਤੇ ਲੜਾਈਆਂ ਹੋ ਰਹੀਆਂ ਹਨ ਜਿਸ ਵਿੱਚ ਰੋਜ਼ਾਨਾ ਹੀ ਨਿਰਦੋਸ਼ਾਂ ਦਾ ਖ਼ੂਨ ਵਹਾਇਆ ਜਾ ਰਿਹਾ ਹੈ।

'ਆਜ਼ਾਦ' ਭਾਰਤ ਵਿੱਚ (ਵੈਸੇ ਦੇਸ਼ ਦੀ 80ਫ਼ੀਸਦੀ ਗਰੀਬ ਜਨਤਾ ਅੱਜ ਵੀ ਆਰਥਿਕ ਤੌਰ 'ਤੇ ਆਜ਼ਾਦ ਨਹੀਂ ਹੈ) ਹੁਣ ਤੱਕ ਸੈਂਕੜੇ ਵਾਰ ਵੱਖ-ਵੱਖ ਫ਼ਿਰਕਿਆਂ ਵਿੱਚ ਖ਼ੂਨੀ ਦੰਗੇ-ਫ਼ਸਾਦ ਹੋ ਚੁੱਕੇ ਹਨ ਅਤੇ ਜਦੋਂ ਤੱਕ ਇਸ ਦੁਨੀਆਂ ਉੱਤੇ ਵੱਖ-ਵੱਖ ਧਰਮ, ਫ਼ਿਰਕੇ ਅਤੇ ਕੌਮਾਂ, ਜਾਤਾਂ ਕਾਇਮ ਰਹਿਣਗੇ, ਉਦੋਂ ਤੱਕ ਇਹ ਸਿਲਸਿਲਾ ਇਵੇਂ ਹੀ ਚੱਲਦਾ ਰਹੇਗਾ। ਧਰਮਾਂ ਦੇ ਨਾਂ ਹੇਠ ਹੋਈਆਂ ਖ਼ੂਨੀ ਲੜਾਈਆਂ ਅਤੇ ਫ਼ਿਰਕੂ ਦੰਗੇ-ਫ਼ਸਾਦਾਂ ਵਿੱਚ ਭਾਵੇਂ ਹੁਣ ਤੱਕ ਲੱਖਾਂ ਨਿਰਦੋਸ਼ ਲੋਕ ਮਾਰੇ ਜਾ ਚੁੱਕੇ ਹਨ ਪਰ ਦੁਨੀਆਂ ਦੇ ਕਿਸੇ ਵੀ ਧਰਮ ਵੱਲੋਂ ਇਨਸਾਨੀਅਤ ਦੇ ਹੋਏ ਕਤਲੇਆਮ ਲਈ ਕਦੇ ਕੋਈ ਪਛਤਾਵਾ ਜਾਂ ਵਿਸ਼ਲੇਸ਼ਣ ਨਹੀਂ ਕੀਤਾ ਗਿਆ ਸਗੋਂ ਅੱਜ ਦੇ ਵਿਗਿਆਨ ਦੇ ਯੁੱਗ ਵਿੱਚ ਵੀ ਇਹ ਫਿਰਕੂ ਵਰਤਾਰਾ ਜਿਉਂ ਦਾ ਤਿਉਂ ਕਾਇਮ ਹੈ ਅਤੇ ਨੇੜ ਭਵਿੱਖ ਵਿੱਚ ਇੰਨ੍ਹਾਂ ਦੇ ਵਿਵਹਾਰ ਵਿੱਚ ਕੋਈ ਹਾਂ-ਪੱਖੀ ਤਬਦੀਲੀ ਨਜ਼ਰ ਨਹੀਂ ਆਉਂਦੀ। ਕੀ ਇਹ ਸ਼ਰਮਨਾਕ ਨਹੀਂ ਹੈ ਕਿ ਜਿੰਨ੍ਹਾ ਧਰਮਾਂ ਦੀ ਸਥਾਪਨਾ ਇਨਸਾਨ ਦੇ ਇਖਲਾਕ ਨੂੰ ਉੱਚਾ ਚੁੱਕਣ ਲਈ ਸਦੀਆਂ ਪਹਿਲਾਂ ਕੀਤੀ ਗਈ ਸੀ। ਸਭ ਤੋਂ ਵੱਡੀ ਘਾਟ ਤਾਂ ਇਹ ਹੈ ਕਿ ਸਾਰੇ ਧਰਮਾਂ ਨੇ ਇਨਸਾਨ ਨੂੰ, ਇਨਸਾਨ ਨਹੀਂ

ਰਹਿਣ ਦਿੱਤਾ ਬਲਕਿ ਆਪਣੇ-ਆਪਣੇ ਧਰਮ ਤੇ ਫ਼ਿਰਕੇ ਦਾ ਲੇਪ ਲਗਾ ਕੇ ਉਸ ਨੂੰ ਹਿੰਦੂ, ਮੁਸਲਮਾਨ, ਸਿੱਖ, ਇਸਾਈ, ਬੋਧੀ, ਜੈਨੀ, ਯਹੂਦੀ ਤੇ ਪਾਰਸੀ ਬਣਾ ਕੇ ਰੱਖ ਦਿੱਤਾ ਹੈ ਜੋ ਕਿ ਨਫ਼ਰਤ ਤੇ ਵਖਰੇਵੇਂ ਦਾ ਮੁੱਖ ਆਧਾਰ ਬਣ ਚੁੱਕੇ ਹਨ। ਮਿਸਾਲ ਦੇ ਤੌਰ 'ਤੇ ਸੰਨ 1947 ਵਿੱਚ ਹਿੰਦੁਸਤਾਨ ਦੀ ਫਿਰਕੂ ਵੰਡ ਵੇਲੇ ਫਿਰਕੂ ਦੰਗੇ ਫ਼ਸਾਦਾਂ ਵਿੱਚ ਲੱਖਾਂ ਹੀ ਨਿਰਦੋਸ਼ ਲੋਕਾਂ ਦਾ ਕਤਲ, ਭਾਸ਼ਾ ਅਤੇ ਧਰਮ ਦੇ ਨਾਂ ਹੇਠ ਸੂਬਿਆਂ ਦਾ ਪੁਨਰ-ਗਠਨ, ਪੰਜਾਬ ਵਿੱਚ ਡੇਢ ਦਹਾਕੇ ਦਾ ਖਾਲਿਸਤਾਨੀ ਅੱਤਵਾਦ, ਨੀਲਾ ਤਾਰਾ ਓਪਰੇਸ਼ਨ ਦੇ ਬਦਲੇ ਵਜੋਂ ਫਿਰਕੂ ਜਨੂੰਨੀਆਂ ਵੱਲੋਂ ਪ੍ਰਧਾਨ ਮੰਤਰੀ ਦਾ ਕਤਲ, ਸੰਨ 1984 ਵਿੱਚ ਹੀ ਦਿੱਤੀ ਤੇ ਹੋਰ ਸ਼ਹਿਰਾਂ ਵਿੱਚ ਸਿੱਖਾਂ ਦਾ ਯੋਜਨਾਬੱਧ ਸਮੂਹਿਕ ਕਤਲੇਆਮ, 1992 ਵਿੱਚ ਹਿੰਦੂ ਫਾਸ਼ੀਵਾਦੀ ਤਾਕਤਾਂ ਵੱਲੋਂ ਪੁਲਿਸ ਤੇ ਸੁਰੱਖਿਆ ਬਲਾਂ ਦੀ ਹਾਜ਼ਰੀ ਵਿੱਚ ਬਾਬਰੀ ਮਸਜਿਦ ਗਿਰਾਉਣਾ, 1999 ਵਿੱਚ ਇਸਾਈ ਪ੍ਰਚਾਰਕ ਗ੍ਰਾਹਮ ਸਟੇਨਜ਼ ਤੇ ਉਸ ਦੇ ਬੱਚਿਆਂ ਨੂੰ ਹਿੰਦੂ ਮੂਲਵਾਦੀਆਂ ਵੱਲੋਂ ਜਿਉਂਦੇ ਸਾੜਨਾ, 2002 ਵਿੱਚ ਵਾਪਰੇ ਗੋਧਰਾ ਕਾਂਡ ਪਿੱਛੋਂ ਗੁਜਰਾਤ ਵਿੱਚ ਭਾਜਪਾ ਦੀ ਮੋਦੀ ਸਰਕਾਰ ਵੱਲੋਂ ਮੁਸਲਮਾਨਾਂ ਦਾ ਯੋਜਨਾਬੱਧ ਕਤਲੇਆਮ, ਜੰਮੂ-ਕਸ਼ਮੀਰ ਵਿੱਚ ਪਿਛਲੇ ਕਈ ਦਹਾਕਿਆਂ ਤੋਂ ਮੁਸਲਿਮ ਮੂਲਵਾਦੀਆਂ ਵੱਲੋਂ ਅਖੌਤੀ ਜਹਾਦ ਦੇ ਨਾਂ ਹੇਠ ਜਾਰੀ ਦਹਿਸ਼ਤਗਰਦੀ ਵਿੱਚ ਲੱਖਾਂ ਨਿਰਦੋਸ਼ ਨਾਗਰਿਕਾਂ ਦਾ ਮਾਰਿਆ ਜਾਣਾ ਅਤੇ ਹਿੰਦੂ ਫਾਸ਼ੀਵਾਦੀ ਸੰਗਠਨਾਂ ਵੱਲੋਂ ਮਾਲੇਗਾਓਂ, ਅਜਮੇਰ ਸ਼ਰੀਫ਼, ਹੈਦਰਾਬਾਦ ਅਤੇ ਸਮਝੌਤਾ ਐਕਸਪ੍ਰੈੱਸ ਵਿਖੇ ਬੰਬ ਧਮਾਕੇ ਕਰਕੇ ਮੁਸਲਮਾਨਾਂ ਨੂੰ ਨਿਸ਼ਾਨਾ ਬਣਾਉਣ ਦੀਆਂ ਘਟਨਾਵਾਂ ਫਿਰਕੂ ਨਫ਼ਰਤ ਦਾ ਹੀ ਨਤੀਜਾ ਬਣੀਆਂ ਹਨ। ਕੀ ਇੰਨਾ ਫਿਰਕੂ ਘਟਨਾਵਾਂ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਇੱਕ ਧਰਮ ਹੀ ਦੂਜੇ ਧਰਮ ਪ੍ਰਤੀ ਵੈਰ ਰੱਖਣਾ ਸਿਖਾਉਂਦਾ ਹੈ?

ਜ਼ਿਆਦਾਤਰ ਧਰਮਾਂ ਦਾ ਮੂਲ ਆਧਾਰ ਇੱਕ ਹੀ ਹੈ ਜਿਵੇਂ ਕਿ ਆਤਮਾ, ਪਰਮਾਤਮਾ, ਪਿਛਲੇ ਜਨਮਾਂ ਦੇ ਕਰਮ, ਚੌਰਾਸੀ ਲੱਖ ਜੂਨਾਂ, ਪੁਨਰ-ਜਨਮ, ਸਵਰਗ-ਨਰਕ, ਪਾਠ-ਪੂਜਾ, ਦਾਨ-ਪੁੰਨ, ਅੰਧ-ਵਿਸ਼ਵਾਸਾਂ ਤੇ ਵਹਿਮਾਂ-ਭਰਮਾਂ ਆਦਿ ਵਿੱਚ ਵਿਸ਼ਵਾਸ ਪਰ ਇੰਨੀਆਂ ਸਾਝਾਂ ਹੋਣ ਦੇ ਬਾਵਜੂਦ ਸਾਰੇ ਧਰਮ ਆਪਣੀ ਫਿਰਕੂ ਹਉਮੈ ਕਾਰਨ ਫਿਰ ਵੀ ਆਪਸ ਵਿੱਚ ਖਹਿਬੜਦੇ ਅਤੇ ਖ਼ੂਨ ਖਰਾਬਾ ਕਰਦੇ ਰਹਿੰਦੇ ਹਨ। ਜੇਕਰ ਦੁਨੀਆਂ ਨੂੰ ਸੱਚਮੁੱਚ ਕਿਸੇ ਗੈਬੀ-ਸ਼ਕਤੀ ਨੇ ਬਣਾਇਆ ਹੁੰਦਾ ਤਾਂ ਸਾਰੇ ਸੰਸਾਰ ਦਾ ਇੱਕ ਹੀ ਧਰਮ ਹੁੰਦਾ। ਨਾ ਤਾਂ ਵੱਖ-ਵੱਖ ਧਰਮਾਂ ਤੇ ਉਹਨਾਂ ਦੇ ਪੈਰੋਕਾਰਾਂ ਵਿੱਚ ਮਤਭੇਦ, ਝਗੜੇ ਤੇ ਦੰਗੇ-ਫ਼ਸਾਦ ਹੁੰਦੇ ਅਤੇ ਨਾ ਹੀ ਆਪਣੇ-ਆਪਣੇ ਪਰਮਾਤਮਾ, ਅੱਲਾ, ਭਗਵਾਨ, ਗਾਡ ਜਾਂ ਵਾਹਿਗੁਰੂ ਦੀ ਹੋਂਦ ਅਤੇ ਉਸ ਦੀ ਉੱਚਤਾ ਸਾਬਤ ਕਰਨ ਦੀ ਹੋੜ ਜਿਹੀ ਲੱਗੀ ਹੁੰਦੀ। ਅਸਲੀਅਤ ਇਹ ਹੈ ਕਿ ਸਮੁੱਚਾ ਬ੍ਰਹਿਮੰਡ ਕਰੋੜਾਂ ਸਾਲਾਂ ਦੇ ਨਿਰੰਤਰ ਵਿਕਾਸ ਦਾ ਨਤੀਜਾ ਹੈ ਅਤੇ ਇਹ ਦੁਨੀਆਂ ਕਿਸੇ ਵੀ ਅਦਿੱਖ ਸਰਬ-ਸ਼ਕਤੀਮਾਨ ਦੀ ਬਣਾਈ ਹੋਈ ਨਹੀਂ ਹੈ।

ਕਿੰਨੀ ਹੈਰਾਨੀ ਦੀ ਗੱਲ ਹੈ ਕਿ ਵੱਖ-ਵੱਖ ਧਰਮਾਂ ਵੱਲੋਂ ਆਪਣੇ-ਆਪਣੇ ਧਾਰਮਿਕ ਸਥਾਨ ਤਾਂ ਆਧੁਨਿਕ ਵਿਗਿਆਨ ਤੇ ਤਕਨਾਲੋਜੀ ਦੀ ਮੱਦਦ ਨਾਲ ਉਸਾਰੇ ਗਏ ਹਨ ਅਤੇ ਧਾਰਮਿਕ ਪ੍ਰਚਾਰ ਪ੍ਰਸਾਰ ਵੀ ਆਧੁਨਿਕ ਤਕਨੀਕਾਂ ਰਾਹੀਂ ਕੀਤਾ ਜਾਂਦਾ ਹੈ ਪਰ ਧਰਮਾਂ ਨੇ ਆਪਣੇ-ਆਪ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਅਨੁਸਾਰ ਢਾਲਣ ਦੀ ਕੋਸ਼ਿਸ਼ ਕਦੇ ਵੀ ਨਹੀਂ ਕੀਤੀ। ਕਿੰਨੇ ਨਾ-ਸ਼ੁਕਰੇ ਹਨ, ਉਹ ਲੋਕ ਜਿਹੜੇ ਸਵੇਰ ਤੋਂ ਲੈ ਕੇ ਰਾਤ ਤੱਕ ਵਿਗਿਆਨ ਦੀਆਂ ਖੋਜੀਆਂ ਆਧੁਨਿਕ ਸਹੂਲਤਾਂ ਦਾ ਇਸਤੇਮਾਲ ਤਾਂ ਕਰਦੇ ਹਨ ਪਰ ਸਵੇਰੇ-ਸ਼ਾਮ, ਉੱਠਦੇ-ਬੈਠਦੇ ਸ਼ੁਕਰੀਆ ਉਸ ਅਖੌਤੀ ਪ੍ਰਮਾਤਮਾ ਦਾ ਹੀ ਕਰਦੇ ਹਨ ਜਿਸ ਨੂੰ ਅੱਜ ਤੱਕ ਕਿਸੇ ਵੀ ਮਨੁੱਖ ਨੇ ਦੇਖਿਆ ਤੱਕ ਨਹੀਂ। ਇਸ ਦੇ ਉਲਟ ਸਗੋਂ ਧਰਮਾਂ ਨੇ (ਬੁੱਧ ਧਰਮ ਨੂੰ ਛੱਡ ਕੇ) ਲੋਕਾਂ ਦੇ ਦਿਲੋ ਦਿਮਾਗ਼ ਵਿੱਚ ਪਰਮਾਤਮਾ, ਸਵਰਗ-ਨਰਕ, ਧਰਮਰਾਜ, ਭਟਕਦੀ ਆਤਮਾ, ਚੌਰਾਸੀ ਲੱਖ ਜੂਨਾਂ ਅਤੇ ਪਾਪ-ਪੁੰਨ ਦੇ ਡਰ ਨੂੰ ਪੱਕਿਆਂ ਕਰਕੇ ਸਦੀਆਂ ਤੋਂ ਧੱਕੇਸ਼ਾਹੀ ਨਾਲ ਆਪਣੀ ਮਾਨਤਾ ਤੇ ਦੁਕਾਨਦਾਰੀ ਵਧਾਉਣ ਦੀ ਨੀਤੀ ਲਾਗੂ ਕੀਤੀ ਹੈ ਅਤੇ ਵਿਗਿਆਨਕ ਵਿਚਾਰਧਾਰਾ ਦਾ ਵਿਰੋਧ ਕੀਤਾ ਹੈ।

ਧਰਮ ਨੇ ਹਮੇਸ਼ਾ ਹੀ ਅਜਿਹੀਆਂ ਰੂੜੀਵਾਦੀ ਧਾਰਨਾਵਾਂ ਦਾ ਪ੍ਰਚਾਰ ਕੀਤਾ ਹੈ ਜਿਵੇਂ ਕਿ ਪਰਮਾਤਾ ਜੋ ਕਰਦਾ ਹੈ ਚੰਗਾ ਹੀ ਕਰਦਾ ਹੈ, ਰੱਬੀ ਦੀ ਮਰਜ਼ੀ ਤੋਂ ਬਿਨਾ ਪੱਤਾ ਨਹੀਂ ਹਿਲ ਸਕਦਾ, ਭਗਵਾਨ ਦੇ ਘਰ ਦੇਰ ਹੈ ਅੰਧੇਰ ਨਹੀਂ, ਭਗਵਾਨ ਨੂੰ ਇਹੋ ਮਨਜ਼ੂਰ ਸੀ, ਵਾਹਿਗੁਰੂ ਨੇ ਇੰਨੇ ਹੀ ਸਾਹ ਲਿਖੇ ਸਨ, ਵਕਤ ਤੋਂ ਪਹਿਲਾਂ ਤੇ ਕਿਸਮਤ ਤੋਂ ਜ਼ਿਆਦਾ ਨਹੀਂ ਮਿਲਦਾ ਅਤੇ ਜਿਸ ਨੇ ਪੈਦਾ ਕੀਤਾ ਉਹ ਰੋਟੀ ਵੀ ਦੇਵੇਗਾ ਆਦਿ ਸਭ ਮਨੁੱਖ ਦੀ ਮਾਨਸਿਕਤਾ ਨੂੰ ਕਮਜ਼ੋਰ ਤੇ ਬਿਮਾਰ ਕਰਨ ਦੇ ਨਾਲ-ਨਾਲ ਲੁਟੇਰੀਆਂ ਹਾਕਮ ਜਮਾਤਾਂ ਦੇ ਹੱਕ ਵਿੱਚ ਵੀ ਭੁਗਤਦੀਆਂ ਹਨ। ਧਰਮ ਨਾ ਸਿਰਫ਼ ਪੂੰਜੀਪਤੀਆਂ, ਸਿਆਸਤਦਾਨਾਂ, ਪਾਂਡੇ, ਪੁਜਾਰੀਆਂ, ਭਾਈਆਂ, ਮੁਲਾਣਿਆਂ ਤੇ ਪਾਦਰੀਆਂ ਵੱਲੋਂ ਕੀਤੀ ਜਾਂਦੀ ਅੰਨ੍ਹੀ ਆਰਥਿਕ ਤੇ ਮਾਨਸਿਕ ਲੁੱਟ ਨੂੰ ਜਾਇਜ਼ ਠਹਿਰਾਉਂਦਾ ਹੈ ਬਲਕਿ ਰੋਜ਼ਾਨਾ ਧਾਰਮਿਕ ਅਡੰਬਰ ਰਚਾ ਕੇ ਦਾਨ-ਪੁੰਨ

ਤੇ ਪਾਠ-ਪੂਜਾ ਦੇ ਨਾਂ ਹੇਠ ਭੋਲੇ-ਭਾਲੇ ਲੋਕਾਂ ਦੀ ਦੂਹਰੀ ਲੁੱਟ ਵੀ ਕਰਦਾ ਹੈ। ਕੀ ਇਸ ਤੋਂ ਇਹ ਤੱਥ ਜ਼ਾਹਿਰ ਨਹੀਂ ਹੁੰਦਾ ਕਿ ਜਿਹੜਾ ਪ੍ਰਮਾਤਮਾ ਆਪਣੀ ਆਪਣੇ ਘਰ ਅਤੇ ਆਪਣੇ ਸ਼ਰਧਾਲੂਆਂ ਦੀ ਰਾਖੀ ਨਹੀਂ ਕਰ ਸਕਦਾ, ਉਹ ਇੰਨੇ ਵੱਡੇ ਸੰਸਾਰ ਦੇ ਕਾਰ-ਵਿਹਾਰ ਨੂੰ ਕਿਵੇਂ ਕੰਟਰੋਲ ਕਰ ਸਕਦਾ ਹੈ? ਇਸ ਨੂੰ ਵਿਗਿਆਨਕ ਨਜ਼ਰੀਏ ਤੋਂ ਪਰਖਣ ਤੇ ਸਮਝਣ ਦੀ ਲੋੜ ਹੈ।

ਸਾਰੇ ਹੀ ਧਰਮਾਂ ਦੇ ਹਿੱਤ ਇਸ ਗੱਲੋਂ ਬਿਲਕੁਲ ਸਾਂਝੇ ਹਨ ਕਿ ਉਹ ਨਹੀਂ ਚਾਹੁੰਦੇ ਕਿ ਹੋਰ ਕੋਈ ਵਿਗਿਆਨਕ ਵਿਚਾਰਧਾਰਾ ਆਮ ਲੋਕਾਂ ਨੂੰ ਜਾਗਰੂਕ ਕਰਕੇ ਉਹਨਾਂ ਦਾ ਸਦੀਆਂ ਤੋਂ ਚਲਿਆ ਆ ਰਿਹਾ ਏਕਾਧਿਕਾਰ ਖਤਮ ਕਰਨ ਦੀ ਕੋਸ਼ਿਸ਼ ਕਰੇ। ਇਸੇ ਕਰਕੇ ਹੀ ਧਰਮਾਂ ਨੇ ਮਨੁੱਖ ਨੂੰ ਡਰ, ਸ਼ਰਧਾ, ਲਾਲਚ, ਹਨੇਰੇ ਅਤੇ ਅੰਧ-ਵਿਸ਼ਵਾਸ਼ ਵਿੱਚ ਰੱਖ ਕੇ ਲਾਈਲੱਗ ਬਣਾਇਆ ਹੋਇਆ ਹੈ। ਧਰਮਾਂ ਅਤੇ ਉਹਨਾਂ ਦੇ ਠੇਕੇਦਾਰਾਂ ਦੀ ਅਜਿਹੀ ਸਵਾਰਥੀ ਸੋਚ ਸਦਕਾ ਹੀ ਸਮੇਂ-ਸਮੇਂ ਉੱਤੇ ਧਾਰਮਿਕ ਜਨੂੰਨੀਆਂ ਨੇ ਵਿਗਿਆਨਕ ਵਿਚਾਰਧਾਰਾ ਦੇ ਵਿਕਾਸ ਨੂੰ ਰੋਕਣ ਲਈ ਸੁਕਰਾਤ, ਚਾਰਵਾਕ, ਕਾਪਰਨੀਕਸ, ਬਰੂਨੋ, ਗੈਲੀਲਿਓ ਅਤੇ ਡਾਰਵਿਨ ਵਰਗੇ ਦਾਰਸ਼ਨਿਕਾਂ ਅਤੇ ਵਿਗਿਆਨੀਆਂ ਨੂੰ ਆਪਣੇ ਘੋਰ ਤਸ਼ੱਦਦ ਦਾ ਸ਼ਿਕਾਰ ਬਣਾਇਆ ਪਰ ਇੰਨ੍ਹਾ ਅਣਖੀ ਜੋਧਿਆਂ ਨੇ ਆਪਣੇ ਵਿਗਿਆਨਕ ਸਿਧਾਂਤਾਂ ਨੂੰ ਸਹੀ ਸਿੱਧ ਕਰਕੇ ਵਿਖਾਇਆ। ਤੁਸੀਂ ਆਪ ਹੀ ਸੋਚੋ, ਜਦੋਂ ਕੋਈ ਸਾਇੰਸ ਅਧਿਆਪਕ ਬੱਚਿਆਂ ਨੂੰ ਇਹ ਦੱਸਦਾ ਹੈ ਕਿ ਧਰਤੀ ਕਿਵੇਂ ਬਣੀ? ਸੂਰਜ, ਚੰਦਰਮਾ ਅਤੇ ਤਾਰੇ ਕੀ  ਹਨ? ਗ੍ਰਹਿਣ ਕਦੋਂ ਤੇ ਕਿਵੇਂ ਲੱਗਦਾ ਹੈ? ਪਹਾੜ ਤੇ ਦਰਿਆ ਕਿਵੇਂ ਬਣੇ? ਭੂਚਾਲ ਕਿਉਂ ਆਉਂਦੇ ਹਨ? ਬਾਰਿਸ਼ ਕਿਵੇਂ ਹੁੰਦੀ ਹੈ? ਬਿਜਲੀ ਕਿਵੇਂ ਪੈਦਾ ਹੁੰਦੀ ਹੈ? ਸੈਟੇਲਾਈਟ ਕਿਵੇਂ ਕੰਮ ਕਰਦਾ ਹੈ? ਆਦਿ ਤਾਂ ਉਹ ਇਹ ਕਦੇ ਨਹੀਂ ਕਹਿੰਦਾ ਕਿ ਸਭ ਕੁਝ ਪ੍ਰਮਾਤਮਾ ਨੇ ਬਣਾਇਆ ਹੈ ਅਤੇ ਪਰਮਾਤਮਾ ਦੀ ਮਰਜ਼ੀ ਨਾਲ ਹੀ ਵਾਪਰਦਾ ਹੈ ਬਲਕਿ ਉਹ ਇਹਨਾਂ ਘਟਨਾਵਾਂ ਦੀ ਵਿਗਿਆਨਕ ਵਿਆਖਿਆ ਕਰਕੇ ਸਮਝਾਉਂਦਾ ਹੈ। ਧਰਮ ਆਪਣੀਆਂ ਹੀ ਬਣਾਈਆਂ ਰੂੜੀਵਾਦੀ ਧਾਰਨਾਵਾਂ ਅਤੇ ਧਾਰਮਿਕ ਗ੍ਰੰਥਾਂ ਵਿਚਲੇ ਕਥਨਾਂ ਨੂੰ ਅੰਤਿਮ ਸੱਚ ਮੰਨਦਾ ਹੈ। ਧਰਮਾਂ ਦੀ ਰੂੜ੍ਹੀਵਾਦੀ ਸੋਚ ਅਤੇ ਫ਼ਤਵਿਆਂ ਵਿਚੋਂ ਨਰੋਏ ਸਮਾਜ ਅਤੇ ਵਿਕਾਸ ਦੀ ਕਦੇ ਆਸ ਨਹੀਂ ਕੀਤੀ ਜਾ ਸਕਦੀ। ਧਰਮ ਹਰੇਕ ਵਿਅਕਤੀ ਦਾ ਨਿੱਜੀ ਮਾਮਲਾ ਹੈ, ਉਸ ਦੀ ਮਰਜ਼ੀ ਹੈ ਕਿ ਉਹ ਕਿਸੇ ਧਰਮ ਨੂੰ ਮੰਨੇ ਜਾਂ ਨਾ ਮੰਨੇ ਪਰ ਸਾਡਾ ਸਮਾਜ ਹਰ ਵਿਅਕਤੀ ਨੂੰ ਮਜ਼ਬੂਰ ਕਰਦਾ ਹੈ ਕਿ ਉਹ ਕਿਸੇ ਨਾ ਕਿਸੇ ਧਰਮ ਨੂੰ ਤਾਂ ਕੀ ਬਲਕਿ ਸਿਰਫ਼ ਆਪਣੇ ਹੀ ਧਰਮ ਨੂੰ ਜਰੂਰ ਮੰਨੇ। ਸੱਚ ਤਾਂ ਹੁਣ ਇਹ ਹੈ ਕਿ ਮੌਜੂਦਾ ਯੁੱਗ ਵਿੱਚ ਧਰਮ ਇੱਕ ਲਾਹੇਵੰਦ ਵਪਾਰ ਦਾ ਰੂਪ ਧਾਰਨ ਕਰ ਚੁੱਕਾ ਹੈ ਅਤੇ ਸਿਆਸਤ ਲਈ ਇਹ ਇੱਕ ਵੋਟ ਬੈਂਕ ਦੇ ਰੂਪ ਵਿੱਚ ਸਥਾਪਤ ਹੋ ਚੁੱਕਾ ਹੈ। ਇਸੇ ਲਈ ਭਾਜਪਾ ਅਕਾਲੀ ਦਲ ਬਸਪਾ ਵਰਗੀਆਂ ਮੌਕਾ ਪ੍ਰਸਤ ਸਿਆਸੀ ਪਾਰਟੀਆਂ ਧਰਮ ਤੇ ਜਾਤ-ਪਾਤ ਨੂੰ ਰਾਜਨੀਤੀ ਨਾਲ ਰਲਗਡ ਕਰਕੇ ਵੋਟਾਂ ਬਟੋਰਨ ਲਈ ਫਿਰਕੂ ਨਫ਼ਰਤ ਦਾ ਮਾਹੌਲ ਬਣਾਈ ਰੱਖਦੀਆਂ ਹਨ।

ਧਰਮ ਦੇ ਨਾਲ-ਨਾਲ ਜਾਤ-ਪਾਤ ਵੀ ਸਮਾਜ ਵਿੱਚ ਨਫ਼ਰਤ ਅਤੇ ਜਾਤੀ ਵਖਰੇਵੇਂ ਫੈਲ੍ਹਾਉਣ ਲਈ ਬਰਾਬਰ ਦੀ ਜ਼ਿੰਮੇਵਾਰ ਹੈ। ਧਰਮਾਂ ਨੇ ਹੀ ਆਪਣਾ ਗਲਬਾ ਮਜ਼ਬੂਤ ਰੱਖਣ ਲਈ ਵੱਖ-ਵੱਖ ਫ਼ਿਰਕਿਆਂ ਨੂੰ ਅੱਗੇ ਜਾਤ-ਪਾਤ ਤੇ ਬਰਾਦਰੀਆਂ ਵਿੱਚ ਵੰਡਣ ਦਾ ਵੱਖਵਾਦੀ ਹੱਥਕੰਡਾ ਅਪਨਾਉਣਾ ਸ਼ੁਰੂ ਕੀਤਾ ਤਾਂ ਕਿ ਆਮ ਲੋਕ ਜੱਥੇਬੰਦ ਹੋ ਕੇ ਧਰਮ ਦੇ ਠੇਕੇਦਾਰਾਂ ਦੀਆਂ ਤਾਨਾਸ਼ਾਹੀ ਤੇ ਫੁੱਟਪਾਊ ਕਾਰਵਾਈਆਂ ਖਿਲਾਫ਼ ਲਾਮਬੰਦ ਨਾ ਹੋ ਸਕਣ। ਇਸਦੇ ਨਾਲ ਹੀ ਧਰਮ ਦੇ ਠੇਕੇਦਾਰਾਂ ਅਤੇ ਤਾਨਾਸ਼ਾਹ ਰਾਜਿਆਂ ਵੱਲੋਂ ਇੱਕ ਯੋਜਨਾਬੱਧ ਸਾਜਿਸ਼ ਤਹਿਤ ਇਹ ਵੀ ਗੁੰਮਰਾਕੁਨ ਤੇ ਅੰਧ-ਵਿਸ਼ਵਾਸੀ ਪ੍ਰਚਾਰ ਕੀਤਾ ਜਾਂਦਾ ਰਿਹਾ ਕਿ ਜਾਤ-ਪਾਤ, ਊਚ-ਨੀਚ ਅਤੇ ਅਮੀਰ-ਗਰੀਬ ਸਭ ਪਰਮਾਤਮਾ ਵੱਲੋਂ ਹੀ ਬਣਾਏ ਗਏ ਹਨ। ਅਫ਼ਸੋਸਨਾਕ ਪਹਿਲੂ ਇਹ ਹੈ ਕਿ ਜਾਤ-ਪਾਤ ਦਾ ਇਹ ਵਖਰੇਵਾਂ ਅੱਜ ਦੇ ਵਿਕਸਤ ਯੁੱਗ ਵਿੱਚ ਵੀ ਹੋਰ ਜ਼ਿਆਦਾ ਡੂੰਘਾ ਹੁੰਦਾ ਜਾ ਰਿਹਾ ਹੈ। ਇਸ ਤੋਂ ਵੱਧ ਰੂੜੀਵਾਦੀ ਸੋਚ ਹੋਰ ਕੀ ਸਕਦੀ ਹੈ ਕਿ ਇੱਕ ਜੰਮਦੇ ਬੱਚੇ ਉੱਤੇ ਉਸਦੀ ਜਾਤ-ਬਰਾਦਰੀ ਅਤੇ ਧਰਮ ਦਾ ਠੱਪਾ ਲਗਾ ਦਿੱਤਾ ਜਾਂਦਾ ਹੈ, ਜਿਸ ਲਈ ਕਿ ਉਹ ਆਪ ਜ਼ਿੰਮੇਵਾਰ ਨਹੀਂ ਹੁੰਦਾ।

ਸਾਡੇ ਦੇਸ਼ ਵਿੱਚ ਕਈ ਇਲਾਕਿਆਂ ਵਿੱਚ ਤਾਂ ਵੱਖ-ਵੱਖ ਜਾਤਾਂ ਦੇ ਆਪਣੇ-ਆਪਣੇ ਧਾਰਮਿਕ ਸਥਾਨ ਹਨ ਅਤੇ ਨੀਵੀਂ ਜਾਤ ਵਾਲਿਆਂ ਨੂੰ ਉੱਚੀ ਜਾਤ ਦੇ ਲੋਕਾਂ ਦੇ ਧਾਰਮਿਕ ਸਥਾਨਾਂ ਵਿੱਚ ਜਾਣ ਦੀ ਇਜ਼ਾਜਤ ਨਹੀਂ ਹੈ। ਇਹ ਜਾਣ ਕੇ ਤਾਂ ਸ਼ਰਮ ਨਾਲ ਸਿਰ ਹੋਰ ਵੀ ਝੁਕ ਜਾਂਦਾ ਹੈ ਕਿ ਵੱਖ-ਵੱਖ ਜਾਤਾਂ ਤੇ ਫ਼ਿਰਕਿਆਂ ਵੱਲੋਂ ਆਪਣੇ-ਆਪਣੇ ਸ਼ਮਸ਼ਾਨਘਾਟ ਅਤੇ ਖੂਹ ਉਸਾਰੇ ਗਏ ਹਨ। ਇਨਸਾਨੀਅਤ ਲਈ ਵਾਕਈ ਇਹ ਸ਼ਰਮ ਵਾਲੀ ਗੱਲ ਹੈ ਕਿ ਇੱਕੀਵੀਂ ਸਦੀ ਦੇ ਕੰਪਿਊਟਰ ਯੁੱਗ ਵਿੱਚ ਵੀ ਅਸੀਂ ਇਨਸਾਨ ਨੂੰ ਉਸ ਦੇ ਚਰਿੱਤਰ ਅਤੇ ਇਖਲਾਕ ਤੋਂ ਨਹੀਂ ਬਲਕਿ ਉਸ ਦੀ ਜਾਤ-ਗੋਤ, ਬਰਾਦਰੀ ਅਤੇ ਧਰਮ ਤੋਂ ਪਛਾਣਦੇ ਹਾਂ ਜਿਸ ਲਈ ਉਹ ਖ਼ੁਦ ਕਿਸੇ ਵੀ

ਤਰ੍ਹਾਂ ਜ਼ਿੰਮੇਵਾਰ ਨਹੀਂ ਹੁੰਦਾ। ਇਹ ਤੱਥ ਹੁਣ ਕਿਸੇ ਤੋਂ ਵੀ ਲੁਕਿਆ ਨਹੀਂ ਰਹਿ ਗਿਆ ਕਿ ਮੁਸਲਮਾਨਾਂ ਵਿੱਚ ਸ਼ੀਆ-ਸੁੰਨੀ, ਹਿੰਦੂਆਂ ਵਿੱਚ ਬ੍ਰਾਹਮਣ ਤੇ ਸ਼ੂਦਰ, ਇਸਾਈਆਂ ਵਿੱਚ ਕੈਥੋਲਿਕ ਤੇ ਪ੍ਰੋਟੈਸਟੈਂਟ ਅਤੇ ਸਿੱਖਾਂ ਵਿੱਚ ਜੱਟ, ਰਾਮਗੜ੍ਹੀਏ ਅਤੇ ਮਜ਼੍ਹਬੀ ਸਿੱਖਾਂ ਆਦਿ ਜਾਤਾਂ ਇੱਕ-ਦੂਜੇ ਉੱਤੇ ਭਾਰੂ ਹੋਣ ਲਈ ਅੰਦਰਖਾਤੇ ਲੜਾਈਆਂ ਕਰਦੀਆਂ ਰਹਿੰਦੀਆਂ ਹਨ ਅਤੇ ਕਈ ਵਾਰ ਖ਼ੂਨੀ ਦੰਗੇ-ਫ਼ਸਾਦਾਂ ਤੱਕ ਵੀ ਨੌਬਤ ਆ ਜਾਂਦੀ ਹੈ। ਪਿਛਲੇ ਕੁਝ ਦਹਾਕਿਆਂ ਤੋਂ ਕੇਂਦਰ ਸਰਕਾਰ ਵੱਲੋਂ ਅਨੁਸੂਚਿਤ ਜਾਤੀਆਂ ਅਤੇ ਜਨਜਾਤੀਆਂ ਨੂੰ ਰਾਖਵੇਂਕਰਨ ਦੀ ਵਿਸ਼ੇਸ ਸਹੂਲਤ ਦੇਣ ਤੋਂ ਬਾਅਦ ਇੰਨ੍ਹਾਂ ਦਾ ਅਤੇ ਆਮ ਸ਼੍ਰੇਣੀ ਦੀਆਂ ਜਾਤਾਂ ਦਾ ਟਕਰਾਅ ਲੁਕਵੇਂ ਰੂਪ ਵਿੱਚ ਹੁੰਦਾ ਰਹਿੰਦਾ ਹੈ। ਜ਼ਿਆਦਾਤਰ ਸਿਆਸੀ ਪਾਰਟੀਆਂ ਅਜਿਹੇ ਜਾਤੀ ਵਖਰੇਵਿਆਂ ਨੂੰ ਚੋਣਾਂ ਮੌਕੇ ਹਵਾ ਦੇਣ ਦੀ ਸਾਜਿਸ਼ ਕਰਦੀਆਂ ਰਹਿੰਦੀਆਂ ਹਨ।

ਇਹ ਹਕੀਕਤ ਸਾਡੇ ਸਾਹਮਣੇ ਹੀ ਹੈ ਕਿ ਹਰ ਧਰਮ ਵਿੱਚ ਕਿਸੇ ਨਾ ਕਿਸੇ 'ਉੱਚੀ ਜਾਤ' ਵਾਲਿਆਂ ਨੇ (ਇਹ ਜ਼ਰੂਰੀ ਨਹੀਂ ਕਿ ਇੰਨ੍ਹਾਂ ਦਾ ਇਖਲਾਕ ਵੀ ਉੱਚਾ ਹੋਵੇ) ਆਪਣਾ ਗਲਬਾ ਕਾਇਮ ਕੀਤਾ ਹੋਇਆ ਹੈ ਅਤੇ ਉਹ ਕਿਸੇ ਵੀ ਦੂਜੀ ਜਾਤ ਦੇ ਲੋਕਾਂ ਨੂੰ ਆਰਥਿਕ, ਸਮਾਜਕ ਤੇ ਰਾਜਨੀਤਿਕ ਖੇਤਰ ਵਿੱਚ ਉੱਪਰ ਨਹੀਂ ਉੱਠਣ ਦਿੰਦੇ। ਸਾਡੇ ਸਮਾਜ ਵਿੱਚ ਜਾਤ-ਗੋਤ ਅਤੇ ਬਰਾਦਰੀ ਦਾ ਮੁੱਦਾ ਇੰਨਾ ਜ਼ਿਆਦਾ ਭਾਰੂ ਹੋ ਚੁੱਕਾ ਹੈ ਕਿ ਲੜਕਾ ਤੇ ਲੜਕੀ ਜੇਕਰ ਅੰਤਰਜਾਤੀ ਜਾਂ ਅੰਤਰ ਧਰਮੀ ਵਿਆਹ ਕਰਵਾਉਣ ਦਾ ਫੈਸਲਾ ਕਰ ਲੈਣ ਤਾਂ ਖਾਨਦਾਨੀ ਇੱਜ਼ਤ ਦੀ ਆੜ ਹੇਠ ਇੱਕ ਦੂਜੇ ਨੂੰ ਮਾਰਨ-ਮਰਾਉਣ ਦੀ ਨੌਬਤ ਆ ਜਾਂਦੀ ਹੈ। ਪਿਛਲੇ ਕੁਝ ਸਾਲਾਂ ਵਿੱਚ ਹਰਿਆਣਾ ਅਤੇ ਇਸ ਦੇ ਨਾਲ ਲੱਗਦੇ ਸੂਬਿਆਂ ਵਿੱਚ ਤਾਨਾਸ਼ਾਹੀ ਖਾਪ ਪੰਚਾਇਤਾਂ ਵੱਲੋਂ ਅੰਤਰਜਾਤੀ ਵਿਆਹ ਕਰਵਾਉਣ ਵਾਲੇ ਕਈ ਨੌਜਵਾਨ ਜੋੜਿਆਂ ਨੂੰ ਅਣਖ ਦੀ ਖਾਤਰ ਕਤਲ ਕਰਵਾਇਆ ਗਿਆ ਅਤੇ ਕਈਆਂ ਨੂੰ ਭੈਣ-ਭਰਾ ਬਣਨ ਉੱਤੇ ਵੀ ਮਜ਼ਬੂਰ ਕੀਤਾ ਗਿਆ। ਮੌਕਾ ਪ੍ਰਸਤ ਸਿਆਸਤ ਦੀ ਇੰਤਹਾ ਇਹ ਹੈ ਕਿ ਕਿਸੇ ਵੀ ਸਿਆਸੀ ਪਾਰਟੀ ਨੇ ਖਾਪ ਪੰਚਾਇਤਾਂ ਦੇ ਅਜਿਹੇ ਗ਼ੈਰ ਮਨੁੱਖੀ ਤੇ ਗ਼ੈਰ ਕਾਨੂੰਨੀ ਵਿਵਹਾਰ ਦਾ ਸਪਸ਼ਟ ਵਿਰੋਧ ਕਰਨ ਦੀ ਜੁਅੱਰਤ ਨਹੀਂ ਵਿਖਾਈ। ਹੈਰਾਨੀ ਦੀ ਗੱਲ ਇਹ ਵੀ ਹੈ ਕਿ ਇੱਕ ਪਾਸੇ ਤਾਂ ਸੰਵਿਧਾਨ ਵਿੱਚ ਸਾਰੇ ਨਾਗਰਿਕਾਂ ਨੂੰ ਬਰਾਬਰੀ ਦਾ ਦਰਜਾ ਦਿੱਤਾ ਗਿਆ ਹੈ ਪਰ ਇਸ ਦੇ ਉਲਟ ਸਿਆਸੀ ਪਾਰਟੀਆਂ ਆਪਣੇ ਸਿਆਸੀ ਹਿੱਤਾਂ ਦੀ ਖਾਤਰ ਸਮਾਜ ਨੂੰ ਜਾਤ-ਪਾਤ ਦੇ ਵਖਰੇਵੇਂ ਨਾਲ ਵੰਡ ਰਹੀਆਂ ਹਨ।

ਇਸ ਲਈ ਧਰਮ ਤੇ ਜਾਤ-ਪਾਤ ਦੇ ਹੁਣ ਤੱਕ ਦੇ ਮਨੁੱਖ ਵਿਰੋਧੀ ਇਤਿਹਾਸ ਤੋਂ ਸਬਕ ਸਿੱਖਦੇ ਹੋਏ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਧਰਮਾਂ, ਜਾਤਾਂ, ਗੋਤਾਂ, ਫ਼ਿਰਕਿਆਂ, ਕੌਮਾਂ ਅਤੇ ਬਰਾਦਰੀਆਂ ਦੇ ਤੰਗਦਿਲ ਸੰਕਲਪਾਂ ਤੋਂ ਉੱਪਰ ਉੱਠਦੇ ਹੋਏ ਵਿਗਿਆਨਕ ਨਜ਼ਰੀਏ ਤੋਂ ਸਿਰਫ਼ ਇਨਸਾਨੀਅਤ ਦੀ ਭਾਵਨਾ ਨੂੰ ਹੀ ਵਿਕਸਤ ਕਰੀਏ। ਇਸ ਉਦੇਸ਼ ਨੂੰ ਹਾਸਿਲ ਕਰਨ ਲਈ ਇਹ ਜ਼ਰੂਰੀ ਹੈ ਕਿ ਧਰਮ ਅਤੇ ਜਾਤ-ਪਾਤ ਨੂੰ ਰਾਜਨੀਤੀ, ਵਿੱਦਿਆ, ਨਿਆਂਪਾਲਿਕਾ ਅਤੇ ਸਰਕਾਰੀ ਪ੍ਰਬੰਧ ਤੋਂ ਵੱਖ ਰੱਖਿਆ ਜਾਵੇ। ਇਸ ਲਈ ਸਰਕਾਰੀ ਤੇ ਗ਼ੈਰ-ਸਰਕਾਰੀ ਪੱਧਰ 'ਤੇ ਕਿਸੇ ਵੀ ਨਾਗਰਿਕ ਤੋਂ ਉਸ ਦੇ ਧਰਮ ਜਾਤ ਜਾਂ ਗੋਤ ਸੰਬੰਧੀ ਕੋਈ ਵੀ ਜਾਣਕਾਰੀ ਨਾ ਮੰਗੀ ਜਾਵੇ। ਧਰਮ ਤੇ ਜਾਤ-ਪਾਤ ਉੱਤੇ ਅਧਾਰਿਤ ਸਿਆਸੀ ਪਾਰਟੀਆਂ, ਸਮਾਜਕ ਤੇ ਧਾਰਮਿਕ ਸੰਸਥਾਵਾਂ ਅਤੇ ਵਿੱਦਿਅਕ ਸੰਸਥਾਵਾਂ ਦੀ ਮਾਨਤਾ ਰੱਦ ਕੀਤੀ ਜਾਵੇ। ਕਿਸੇ ਵੀ ਤਰ੍ਹਾਂ ਦੇ ਰਾਖਵੇਂਕਰਨ ਦੀ ਸਹੂਲਤ ਦੇਣ ਲਈ ਜਾਤ-ਪਾਤ ਦੀ ਬਜਾਏ ਆਰਥਿਕਤਾ ਨੂੰ ਆਧਾਰ ਮੰਨਿਆ ਜਾਵੇ। ਫ਼ਿਰਕੂ ਅਤੇ ਜਾਤ-ਪਾਤੀ ਦੰਗੇ-ਫ਼ਸਾਦਾਂ ਦੇ ਦੋਸ਼ੀਆਂ ਨੂੰ ਵਿਸ਼ੇਸ਼ ਅਦਾਲਤਾਂ ਵੱਲੋਂ ਇੱਕ ਸਮਾਂਬੱਧ ਸੀਮਾ ਵਿੱਚ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਵੇ।

ਸਮੂਹ ਅਗਾਂਹ ਵਧੂ ਅਤੇ ਵਿਗਿਆਨਕ ਸੋਚ ਅਧਾਰਿਤ ਲੋਕ-ਪੱਖੀ ਸਮਾਜਕ, ਸਭਿਆਚਾਰਕ ਅਤੇ ਇਨਕਲਾਬੀ ਤਾਕਤਾਂ ਦਾ ਸਾਂਝਾ ਫਰਜ਼ ਬਣਦਾ ਹੈ ਕਿ ਉਹ ਲੋਕਾਂ ਵਿੱਚ ਵਿਗਿਆਨਕ ਸੋਚ ਅਪਨਾਉਣ ਦਾ ਵਧ ਤੋਂ ਵਧ ਪ੍ਰਚਾਰ ਪ੍ਰਸਾਰ ਕਰਕੇ ਧਰਮ ਤੇ ਜਾਤ-ਪਾਤ ਦੇ ਵਖਰੇਵਿਆਂ ਨੂੰ ਲੋਕ ਮਨਾਂ ਵਿੱਚੋਂ ਮਿਟਾਉਣ ਦੇ ਲਗਾਤਾਰ ਅਤੇ ਗੰਭੀਰ ਉਪਰਾਲੇ ਕਰਨ। ਅਜਿਹੇ ਵਖਰੇਵਿਆਂ ਨੂੰ ਪੂਰੀ ਤਰ੍ਹਾਂ ਖਤਮ ਕਰਕੇ ਹੀ ਵਿਕਾਸ ਤੇ ਖੁਸ਼ਹਾਲੀ ਦੇ ਰਸਤੇ ਉੱਤੇ ਅੱਗੇ ਵਧਿਆ ਜਾ ਸਕਦਾ ਹੈ। ਸਮੁੱਚੇ ਮੀਡੀਏ ਨੂੰ ਇਸ ਸੰਬੰਧੀ ਆਪਣਾ ਭਰਪੂਰ ਯੋਗਦਾਨ ਪਾ ਕੇ ਇਸ ਨੂੰ ਲੋਕ ਲਹਿਰ ਦਾ ਰੂਪ ਦੇਣਾ ਚਾਹੀਦਾ ਹੈ ਤਾਂ ਕਿ ਦੇਸ਼ ਵਿੱਚੋਂ ਹਰ ਤਰ੍ਹਾਂ ਦੇ ਵਿਤਕਰੇ, ਅਨਿਆ ਅਤੇ ਫ਼ਿਰਕੂ ਦੰਗੇ-ਫ਼ਸਾਦਾਂ ਨੂੰ ਖ਼ਤਮ ਕੀਤਾ ਜਾ ਸਕੇ। ❑ # 9779230173.

## ਸ਼ੋਕ ਸਮਾਚਾਰ

ਰੋਪੜ ਇਕਾਈ ਦੇ ਵਿੱਤ ਵਿਭਾਗ ਮੁਖੀ ਮਾਸਟਰ ਪ੍ਰੀਤਮ ਕੁਮਾਰ ਦੇ ਨੌਜਵਾਨ ਭਤੀਜੇ ਮਨਦੀਪ ਸਿੰਘ ਭਾਗੀਵਾਂਦਰ ਇਕਾਈ ਦੇ ਆਗੂ ਯੋਗਰਾਜ ਦੇ ਪਿਤਾ ਗੁਰਨਾਮ ਸਿੰਘ ਉਰਫ਼ ਜਨਕ ਸਿੰਘ ਅਤੇ ਚੋਹਲਾ ਸਾਹਿਬ ਇਕਾਈ ਦੇ ਕਾਮਰੇਡ ਗੁਰਦਰਸ਼ਨ ਸਿੰਘ ਦੇ ਪਿਤਾ ਮੇਲਾ ਸਿੰਘ ਦੇ ਸਦੀਵੀ ਵਿਛੋੜੇ ਤੇ ਅਸੀਂ ਪਰਿਵਾਰਾਂ ਦੇ ਗ਼ਮ 'ਚ ਸ਼ਰੀਕ ਹੁੰਦੇ ਹਾਂ। ...**ਅਦਾਰਾ**



# ਮਾਨਸਿਕ ਰੋਗ

**ਬਲਵਿੰਦਰ ਬਰਨਾਲਾ**

**ਮ**ਾਨਸਿਕ ਰੋਗਾਂ ਦੇ ਇਲਾਜ ਸਬੰਧੀ ਤਰਕਸ਼ੀਲਾਂ ਵਲੋਂ ਪਿਛਲੇ ਦੋ ਦਹਾਕਿਆਂ ਤੋਂ ਵੀ ਵੱਧ ਸਮੇਂ ਤੋਂ ਅਹਿਮ ਰੋਲ ਨਿਭਾਇਆ ਗਿਆ ਹੈ । ਹਜ਼ਾਰਾਂ ਕੇਸ ਸਮੁਚੇ ਪੰਜਾਬ ਅੰਦਰ ਸੁਸਾਇਟੀ ਹੱਲ ਕਰ ਚੁੱਕੀ ਹੈ। ਸੁਸਾਇਟੀ ਨੇ ਮਾਨਸਿਕ ਰੋਗਾਂ ਦੇ ਡਾਕਟਰਾਂ ਦੀ ਪਾਈ ਜਾਂਦੀ ਅਹਿਮ ਕਮੀ ਦੀ ਬਹੁਤ ਹੀ ਸੁਚੱਜੇ ਢੰਗ ਨਾਲ ਭਰਪਾਈ ਕੀਤੀ ਹੈ। ਦਿਮਾਗ ਦੇ ਰਸਾਇਣਕ ਮਾਦਿਆਂ ਦੇ ਅਸੰਤੁਲਨ ਕਾਰਨ ਮਾਨਸਿਕ ਰੋਗੀਆਂ ਦੀ ਗਿਣਤੀ ਕੁਲ ਮਾਨਸਿਕ ਰੋਗੀਆਂ ਦਾ 10% ਤੋਂ ਵੀ ਘੱਟ ਹੈ । ਮਾਨਸਿਕ ਰੋਗੀਆਂ ਦੇ ਰੋਗੀ ਬਣਨ ਦੇ ਵਧੇਰੇ ਕਾਰਨ ਮਨੋਵਿਗਿਆਨਕ ਉਲਝਣਾ, ਸਮਾਜਿਕ, ਆਰਥਿਕ ਹੀ ਹਨ। ਇਛਿਆਵਾਂ ਪਾਲਣੀਆਂ ਪ੍ਰੰਤੂ ਉਹਨਾਂ ਦੀ ਲਗਾਤਾਰ ਅਪੂਰਤੀ ਮਾਨਸਿਕ ਉਲਝਣਾ ਹਨ । ਬਦਲਦੀਆਂ ਸਭਿਆਚਾਰਕ ਅਵੱਸਥਾਵਾਂ ਅਤੇ ਇਸ ਦੇ ਸਮਾਜਿਕ ਬਣਤਰਾਂ ਤੇ ਪੈ ਰਹੇ ਅਸਰ ਅਤੇ ਇਸ ਕਾਰਨ ਬਦਲਦੇ ਸਮਾਜਿਕ ਅਕੀਦੇ ਅਤੇ ਧਾਰਨਾਵਾਂ ਪੁਰਾਣੀ ਨੈਤਿਕਤਾ ਨੂੰ ਢਾਹ ਢੇਰੀ ਕਰਦੇ ਜਾਂਦੇ ਹਨ । ਪਹਿਲੀ ਪੀਹੜੀ ਦੇ ਅਕੀਦੇ ਅਤੇ ਸਮਾਜਿਕ ਕਦਰਾਂ ਕੀਮਤਾਂ ਨੂੰ ਨਵਾਂ ਰੰਗ ਚੜਦਾ ਜਾਂਦਾ ਹੈ । ਅਜਿਹਾ ਰੰਗ ਪੁਰਾਣੀ ਅਤੇ ਨਵੀਂ ਪੀੜ੍ਹੀ ਵਿਚਕਾਰ ਲਗਾਤਾਰ ਟਕਰਾਉ ਦਾ ਕਾਰਨ ਬਣਦਾ ਜਾਂਦਾ ਹੈ।

ਵਧਦੀਆਂ ਲਾਲਸਾਵਾਂ ਮਨੁੱਖ ਨੂੰ ਬੇ-ਸਬਰਾ ਬਣਾ ਦਿੰਦੀਆਂ ਹਨ। ਮਸ਼ਹੂਰੀ ਦੀ ਦੌੜ ਵਿੱਚ ਹਰ ਇੱਕ ਆਪਾ ਗੁਆਈ ਬੈਠਾ ਹੈ। ਅਜਿਹੇ ਹਾਲਾਤਾਂ ਵਿੱਚ ਸੁਸਾਇਟੀ ਬਹੁਤ ਸਾਰੇ ਲੋਕਾਂ ਲਈ ਵਰਦਾਨ ਸਾਬਤ ਹੋਈ ਹੈ। ਖਾਸ ਕਰਕੇ ਮਹਿੰਗੇ ਇਲਾਜ ਦੇ ਸਮੇਂ ਸਧਾਰਨ ਵਰਗ ਲਈ ਸਹਾਰਾ ਬਣੀ ਹੈ। ਸੁਸਾਇਟੀ ਦੇ ਕਾਰਕੁੰਨ ਖਾਸ ਕਰਕੇ ਸਮਾਜਿਕ ਅਤੇ ਆਰਥਿਕ ਸਮੱਸਿਆਵਾਂ ਕਾਰਨ ਉਲਝੀ ਮਾਨਸਿਕਤਾ ਲਈ ਵਧੀਆ ਸਲਾਹਕਾਰ ਦੀ ਸਮਰੱਥਾ ਰਖਦੇ ਹਨ। ਹੁਣ ਇਸਦੇ ਕਾਰਕੁੰਨਾਂ ਕੋਲ ਸਮਾਜਿਕ ਉਲਝਣਾਂ ਲਈ ਸਲਾਹ ਦੇਣ ਦਾ ਕਾਫੀ ਸਾਰਾ ਤਜ਼ਰਬਾ ਹੈ । ਲੀਡਰਸ਼ਿਪ ਵੀ ਸਮੇਂ ਸਮੇਂ ਤੇ ਮਾਨਸਿਕ ਰੋਗਾਂ ਦੇ ਮਾਹਰਾਂ ਦੀਆਂ ਆਪਣੇ ਕਾਰਕੁੰਨਾ ਨੂੰ ਸਿਖਿਅਤ ਕਰਨ ਲਈ ਵਰਕਸ਼ਾਪਾਂ ਆਯੋਜਤ ਕਰਦੀ ਰਹਿੰਦੀ ਹੈ। ਸੁਸਾਇਟੀ ਕਿਸੇ ਕਿਸਮ ਦੇ ਧਾਰਮਿਕ ਵਿਸ਼ਵਾਸਾਂ ਤੇ ਟੇਕ ਨਹੀਂ ਰਖਦੀ ਅਤੇ ਨਾ ਹੀ ਕਿਸੇ ਕਿਸਮ ਦੀ ਸਥਾਈ ਮਾਨਸਿਕ ਸ਼ਾਂਤੀ ਵਿਚ ਵਿਸ਼ਵਾਸ ਕਰਦੀ ਹੈ ।

**ਸੁਸਾਇਟੀ ਦਾ ਨਜ਼ਰੀਆ ਹੈ ਕਿ ਜੀਵਤ ਮਨੁੱਖ ਸ਼ਾਂਤੀ ਨਾਲ ਕਿਵੇਂ ਬੈਠ ਸਕਦਾ ਹੈ ?**

ਜ਼ਿੰਦਗੀ ਦੇ ਵਹਾਅ ਨੂੰ ਸਾਵਾਂ ਚਲਾਉਣ ਲਈ ਟੀਚੇ ਮਿਥਣੇ ਅਤੇ ਉਹਨਾ ਦੀ ਪੂਰਤੀ ਲਈ ਸਰਗਰਮੀਂ ਕਰਨੀ ਉਸਦੀ ਨਿਰੰਤਰਤਾ ਦੇ ਸੰਕੇਤ ਹਨ । ਪੂਰਨ ਸਾਂਤੀ ਦਾ ਅਰਥ ਹੈ ਮੁਰਦਾ ਸਾਂਤੀ । ਜੇ ਜਿਉਂਦਾ ਮਨੁੱਖ ਅਜਿਹੀ ਸਾਂਤੀ ਦੀ ਕਲਪਣਾ ਵੀ ਕਰਦਾ ਹੈ ਤਾਂ ਉਹ ਜਿਉਣ ਦੀ ਨਹੀਂ ਮਰਨ ਦੀ ਧਾਰੀ ਬੈਠਾ ਹੈ ।

ਤਰਕਸ਼ੀਲ ਕਾਰਕੁੰਨ ਇਸ ਜਿਉਂਦੀ ਜਾਗਦੀ ਸੋਚ ਦੇ ਧਾਰਨੀ ਹੁੰਦੇ ਹਨ ਕਿ ਜ਼ਿੰਦਗੀ ਦੇ ਬੇਹਤਰ ਢੰਗ ਨਾਲ ਜਿਊਂਣ ਦਾ ਇੱਕੋ ਇੱਕ ਮੰਤਰ ਜੇ ਕੋਈ ਹੈ ਤਾਂ ਉਹ ਹੈ ਸੰਘਰਸ਼ ਦੀ ਲਗਾਤਾਰਤਾ ਬਣਾਈ ਰੱਖਣਾ। ਜਿਸ ਵੀ ਮਾਨਸਿਕ ਮਰੀਜ਼ ਨੇ ਇਹ ਮੰਤਰ ਸੁਸਾਇਟੀ ਦੇ ਕਾਰਕੁੰਨ ਕੋਲੋਂ ਸਿੱਖ ਲਿਆ ਉਹ ਮਾਨਸਿਕ ਰੋਗੀ ਰਹਿ ਹੀ ਨਹੀਂ ਸਕਦਾ। ਸੰਘਰਸ਼ ਦੀ ਲਗਾਤਾਰਤਾ ਵਿਚ ਵਿਸ਼ਵਾਸ ਪ੍ਰਾਪਤੀਆਂ ਦੇ ਢੇਰ ਲਾ ਦਿੰਦੀ ਹੈ । ਮੱਥੇ ਰਗੜਕੇ ਪ੍ਰਾਪਤੀ ਦੇ ਭਰਮ ਪਾਲਦਾ ਮਨੁੱਖ ਅਜਿਹੀ ਹਨੇਰੀ ਖੱਡ ਜਾ ਡਿਗਦਾ ਹੈ ਕਿ ਉਸ ਅੰਦਰ ਜਾਣਦਾ ਰਸਤਾ ਤਾਂ ਹੈ ਪ੍ਰੰਤੂ ਬਾਹਰ ਨਿਕਲਣ ਲਈ ਕੋਈ ਗੇਟ ਨਹੀਂ। ਅਜਿਹਾ ਮਨੁੱਖ ਦੂਸਰਿਆਂ ਦੀਆਂ ਪ੍ਰਾਪਤੀਆਂ ਤੇ ਝੂਰਨ ਯੋਗਾ ਹੀ ਰਹਿ ਜਾਂਦਾ ਹੈ । ਸਥਾਈ ਸਾਂਤੀ ਭਾਲਦਾ ਮੌਤ ਦੇ ਰਸਤੇ ਦਾ ਪਾਂਧੀ ਬਣ ਜਾਂਦਾ ਹੈ ।

ਸੁਆਲ ਉਠਦਾ ਹੈ ਕਿ ਕੀ ਸੰਘਰਸ਼ ਰਹਿਤ ਜਿੰਦਗੀ ਦੀ ਹੋਂਦ ਕਿਆਸੀ ਜਾ ਸਕਦੀ ਹੈ ? ਨਹੀਂ ਜ਼ੇ ਨਹੀਂ ਫਿਰ ਕਿਉਂ ਨਾਂ ਅਸਲੀਅਤ ਤੋਂ ਜਾਣੂ ਹੋਣ ਦਾ ਯਤਨ ਕੀਤਾ ਜਾਵੇ । ਬਦਲਦੀਆਂ ਰਹਿੰਦੀਆਂ ਸਮਾਜਿਕ ਅਤੇ ਆਰਥਿਕ ਪ੍ਰਸਥਿਤੀਆਂ ਦੇ ਅਨੁਸਾਰ ਅਨਕੂਲਣ ਕਰਕੇ ਸੰਘਰਸ਼ ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ ਜਾ ਸਕਦੀ ਹੈ। ਵਸਤੂਆਂ ਦੇ ਸੁਆਦ ਦੀ ਮੌਜੂਦਾ ਲੋੜ ਵੀ ਵਿਗਿਆਨ ਦੀਆਂ ਲਭਤਾਂ ਕਰਕੇ ਹੀ ਵਧੀ ਹੈ। ਮਨੁੱਖ ਮੁਢ ਕਦੀਮ ਤੋਂ ਆਪਣੇ ਲਈ ਬਿਹਤਰ ਹਾਲਾਤਾਂ

ਸਿਰਜਣ ਲਈ ਸੰਘਰਸ਼ ਕਰਦਾ ਆਇਆ ਹੈ ਅਤੇ ਉਸਨੇ ਕੁਦਰਤ ਦੀਆਂ ਕੁਦਰਤੀ ਵਧੀਕੀਆਂ ਦੇ ਸਨਮੁਖ ਬਹੁਤ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ। ਗਰਮੀ-ਸਰਦੀ ਤੋਂ ਬਚਣ ਲਈ ਜਿਥੇ ਲੋੜੀਂਦੇ ਕੱਪੜਿਆਂ ਦੀ ਪੈਦਾਵਾਰ ਕੀਤੀ ਉਥੇ ਉਚੇ ਪੱਧਰ ਦੇ ਠੰਡਾ ਅਤੇ ਗਰਮ ਕਰਨ ਦੇ ਉਪਕਰਣਾ ਦੀ ਈਜਾਦ ਵੀ ਕੀਤੀ। ਮਨੁੱਖ ਮੁਢ ਤੋਂ ਹੀ ਫਿਰਤੂ ਸੁਭਾ ਵਾਲਾ ਰਿਹਾ ਹੈ ਅਤੇ ਸੁਖ ਸਹੂਲਤਾਂ ਲਈ ਇਕ ਥਾਂ ਤੋਂ ਦੂਜੀ ਥਾਂ ਵਿਸਰਜਨ ਕਰਨ ਦਾ ਆਦੀ ਹੈ। ਪਹਿਲਾਂ ਤਾਂ ਠੰਡੇ ਮੌਸਮ ਸਮੇਂ ਨਿਘੇ ਅਤੇ ਗਰਮ ਮੌਸਮ ਸਮੇਂ ਠੰਡੇ ਇਲਾਕਿਆਂ ਵੱਲ ਕੂਚ ਕਰਦਾ ਰਹਿੰਦਾ । ਪ੍ਰੰਤੂ ਇਹ ਸਫਰ ਮੁਸੀਬਤਾਂ ਤੋਂ ਸਕਣਾ ਨਹੀ ਸੀ ਹੁੰਦਾ। ਉਸਨੂੰ ਜਾਨਵਰਾਂ ਆਦਿ ਦਾ ਉਤਨਾ ਡਰ ਨਹੀਂ ਸੀ ਜਿਤਨਾ ਉਸਨੂੰ ਹੀ ਆਪਣੀ ਜਾਤੀ ਨਾਲ ਇਲਾਕੇ ਤੇ ਕਬਜ਼ੇ ਦਾ ਸੰਘਰਸ਼ ਕਰਨਾ ਪੈਂਦਾ ਹੁਣ ਇਹ ਸਾਧਨ ਉਹ ਹਰ ਥਾਂ ਆਪਣੀ ਖੋਜਣ ਪ੍ਰਵਿਰਤੀ ਕਾਰਨ ਤਿਆਰ ਕਰੀ ਬੈਠਾ ਹੈ । ਉਹ ਸਭਿਅਕ ਵੀ ਅਖਵਾਉਂਦਾ ਹੈ । ਪਰ ਆਪਣੇ ਲੜਾਕੂ ਸੁਭਾ ਕਾਰਨ ਉਸਨੇ ਲੜਨਾ ਤਾਂ ਜਾਰੀ ਰੱਖਿਆ ਪ੍ਰੰਤੂ ਤਰੀਕੇ ਬਦਲ ਲਏ ਹਨ । ਉਹ ਹੁਣ ਵਧੇਰੇ ਬਰੀਕੀ ਨਾਲ ਦਲੀਲ ਦੀ ਵਰਤੋਂ ਕਰਨੀ ਸਿੱਖ ਗਿਆ ਹੈ । ਉਸਨੇ ਮੌਸਮ ਅਨੁਕੂਲਨ ਯੰਤਰਾਂ ਦੀ ਖੋਜ਼ ਕਰ ਲਈ । ਉਸਨੇ ਆਪਣੇ ਘੁੰਮਣ ਫਿਰਨ ਦੀ ਗਤੀ ਨੂੰ ਹੈਰਾਨੀ ਦੀ ਹੱਦ ਤੱਕ ਵਿਕਸਤ ਕਰ ਲਿਆ ਹੈ। ਇਹ ਵਿਗਿਆਨਕ ਲੱਭਤਾਂ ਮਨੁੱਖ ਦਾ ਸਾਂਝਾ ਸਰਮਾਇਆ ਹਨ।ਤਰਕਸ਼ੀਲ ਕਾਰਕੁੰਨ ਮਾਨਸਿਕ ਸਮੱਸਿਆਵਾਂ ਦੇ ਪੀੜਤਾਂ ਲਈ ਇਹ ਗੁਰ ਜਰੂਰ ਦੱਸਣ ਕਿ ਇਹਨਾ ਦਾ ਜੇ ਅਨੰਦ ਮਾਨਣਾ ਹੈ ਤਾਂ ਧਾਰਮਿਕ ਸਥਾਨਾਂ ਵਿਚ ਮੱਥੇ ਰਗੜਕੇ ਇਹ ਪ੍ਰਾਪਤ ਨਹੀ ਹੋ ਸਕਦੀਆ ਇਸ ਲਈ ਸੰਘਰਸ਼ ਹੀ ਇੱਕੋ ਇੱਕ ਹੱਲ ਹੈ ਜਿਹੜਾ ਸਾਡੇ ਮਹਾਂ ਮਨੁੱਖ ਨੇ ਜੰਗਲਾ ਦੇ ਅਸਹਿ ਦੁਖਾਂ ਭਰੇ ਜੀਵਣ ਦੀਆਂ ਹਾਲਾਤਾਂ ਬੇਹਤਰ ਬਣਾਉਣ ਲਈ ਸੁਰੂ ਕੀਤਾ ਸੀ । ਜੋ ਕੁਝ ਦੇ ਆਪਾਂ ਵਾਰਸ ਹਾਂ ਇਹ ਉਸਦੇ ਦੇ ਤਰਕਸ਼ੀਲ ਰਵੱਈਏ ਦੀ ਹੀ ਦੇਣ ਹੈ । ਪੂਜਾ ਤਾਂ ਉਸਦੇ ਉਸ ਸਮੇਂ ਦੇ ਸਾਥੀ ਵੀ ਕਰਦੇ ਰਹੇ ਪਰ ਉਹਨਾ ਵਿਚੋਂ ਹੀ ਉਭਰਿਆ ਤਰਕਸ਼ੀਲ ਮਨੁੱਖ ਹੀ ਅਸਲ ਮਾਅਨਿਆਂ ਵਿਚ ਤਬਦੀਲੀਆਂ ਦਾ ਸਿਰਜਣਹਾਰ ਹੈ ।

ਸ੍ਰਿਸ਼ਟੀ ਦੀ ਹੋਂਦ ਪਿਛੇ ਉਹ ਕਿਸੇ ਕਲਪਤ ਮਹਾਂ ਸ਼ਕਤੀ ਵਿਚ ਵਿਸ਼ਵਾਸ ਨਹੀਂ ਕਰਦਾ। ਉਸਦਾ ਵਿਸ਼ਵਾਸ ਹੈ ਕਿ ਬ੍ਰਹਿਮੰਡ ਦੀ ਹੋਂਦ ਸਦਾ ਹੀ ਰਹੀ ਹੈ ਇਸਦੇ ਬਦਲੇ ਹੋਏ ਰੂਪ ਸਧਾਰਨ ਵਿਗਿਆਨਕ ਕਾਰਨਾਂ ਕਰਕੇ ਹਨ ਨਾਂ ਕਿਸੇ ਅਖੌਤੀ ਮਹਾਂਸਕਤੀ ਕਰਕੇ। ਜੀਵਣ ਹਰ ਤਰਕਸ਼ੀਲ ਲਈ ਬਹੁਤ ਕੀਮਤੀ ਹੈ। ਇਸਦੀ ਬਿਹਤਰੀ ਅਤੇ ਸੁਧਾਈ ਲਈ ਸੰਘਰਸ਼ ਅਟੱਲ ਅਤੇ ਨਾਂ ਮੁਕਣਯੋਗ ਸਚਾਈ ਹੈ। ਇਕ ਤਰਕਸ਼ੀਲ ਕਾਰਕੁੰਨ ਇਸ ਸਚਿਆਈ ਨੂੰ ਚੰਗੀ ਤਰ੍ਹਾਂ ਸਮਝਦਾ ਹੋਵੇ ਅਤੇ ਸਮਝਾਉਣ ਦੀ ਸਮਰੱਥਾ ਆਪਣੇ ਅੰਦਰ ਵਿਕਸਤ ਕਰੇ ।

ਮਾਨਸਿਕ ਰੋਗਾਂ ਦਾ ਵੱਡਾ ਕਾਰਨ ਸੰਘਰਸ਼ ਵਰਗੀ ਅਟੱਲ ਸਚਿਆਈ ਤੋਂ ਮੂੰਹ ਮੋੜਨ ਕਰਕੇ ਹੈ। ਮਾਨਸਿਕ ਰੋਗ ਬਣੀ ਬਣਾਈ ਖੀਰ ਖਾਣ ਦੀ ਧਾਰਨਾ ਚੋਂ ਨਿਕਲਦਾ ਹੈ ਪਰ ਇਸ ਤਰ੍ਹਾਂ ਬਿਨਾ ਮਸ਼ੱਕਤ ਵਾਰ-ਵਾਰ ਖਾਧੀ ਖੀਰ ਆਖਰ ਸਰੀਰ ਦਾ ਜੋ ਹਾਲ ਕਰਦੀ ਹੈ ਇਹ ਕਿਸੇ ਤੋਂ ਲੁਕਿਆ ਨਹੀਂ। ਵਿਹਲੜ ਸੰਘਰਸ਼ ਤੋਂ ਭੇਜਦਾ ਹੈ ਅਤੇ ਮੁਸਕਤ ਤੋਂ ਬਿਨਾ ਖਾਣ ਨੂੰ ਪਹਿਲ ਦਿੰਦਾ ਹੈ। ਫਿਰ ਕੀ ਵਾਪਰਦਾ ਹੈ ਇਹਦਾ ਕਾਰਨ ਕਿਸਾਨੀ ਵਿੱਚ ਆ ਰਹੀ 'ਸਰਦਾਰੀ' ਦੀ ਧਾਰਨਾ ਚੋਂ ਸਮਝ ਲੈਣਾ ਚਾਹੀਦਾ ਹੈ। ਕਿਸਾਨ ਆਗਿਆਨਤਾ ਕਾਰਨ ਦਿਸ਼ਾਹੀਣ ਖਿੰਡਰਿਆ ਸੰਘਰਸ਼ ਕਰਦੇ ਹਨ । ਕਿਸਾਨਾਂ ਦੇ ਨੌਜਵਾਨ ਬੱਚੇ ਪਰਵਾਸੀ ਮਜ਼ਦੂਰਾਂ ਤੇ ਸਰਦਾਰੀ ਕਰਨ ਲੱਗ ਪਏ ਹਨ। ਇਸ ਵਿਹਲੜਪੁਣੇ ਨੇ ਉਹਨਾ ਨੂੰ ਐਸ਼ਪ੍ਰਸਤ ਬਣਾਇਆ ਅਤੇ ਸੰਘਰਸ਼ਮਈ ਜਿੰਦਗੀ ਤੋਂ ਕੋਹਾਂ ਦੂਰ ਧੱਕਿਆ ਹੈ। ਬੁਢੇ ਬਾਪਾਂ ਦਾ ਸੰਘਰਸ਼ ਸਤਾਹੀਣ ਹੋਕੇ ਰਹਿ ਜਾਂਦਾ ਹੈ। ਖੁਦਕਸ਼ੀ ਆਸ ਦੀ ਕਿਰਨ ਦੇ ਧੁੰਦਲੇਪਣ ਚੋਂ ਨਿਕਲਦੀ ਹੈ। ਸ਼ਪਸਟ ਨਿਸ਼ਾਨਾ ਮਿਥਣਾ ਅਤੇ ਉਸਦੀ ਪ੍ਰਾਪਤੀ ਲਈ ਯਤਨ ਜੁਟਾਉਣੇ ਹੀ ਨਿਸ਼ਾਨੇ ਦੀ ਪਰਾਪਤੀ ਦਾ ਮੀਲ ਪੱਥਰ ਬਣਦੇ ਹਨ । ਤਰਕਸ਼ੀਲ ਲਾਈਲਗਤਾ ਵਿਚ ਵਿਸਵਾਸ ਨਹੀਂ ਕਰਦਾ। ਉਹ ਹਰ ਵਿਚਾਰ ਨੂੰ ਵਿਗਿਆਨਕ ਸੋਚ ਦੀ ਸਾਣ ਤੇ ਲਾਕੇ ਪਰਖਦਾ ਹੈ ਅਤੇ ਫਿਰ ਹੀ ਮਨ ਚ' ਸਮੋਂਦਾ ਹੈ ਸਥਾਈ ਸਥਾਨ ਦਿੰਦਾ ਹੈ। ਮਾਨਸਿਕ ਰੋਗੀ ਲਾਈਲੱਗਤਾ, ਅੰਧਵਿਸ਼ਵਾਸੀ ਧਾਰਨਾਂ ਜਾਂ ਫਿਰ ਅਧੂਰੇ ਗਿਆਨ ਦਾ ਸ਼ਿਕਾਰ ਹੋਇਆ ਵਿਅਕਤੀ ਹੁੰਦਾ ਹੈ।

ਤਰਕਸ਼ੀਲ ਕਾਰਕੁੰਨ ਇਹ ਵੀ ਸਮਝ ਬਣਾਵੇ ਕਿ ਹਰ ਮਾਨਸਿਕ ਰੋਗੀ ਨੂੰ ਠੀਕ ਨਹੀਂ ਕੀਤਾ ਜਾ ਸਕਦਾ। ਮਾਨਸਿਕ ਰੋਗੀਆਂ ਦੀ ਠੀਕ ਹੋਣ ਲਈ ਮਦਦ ਕਰਨੀ ਚਾਹੀਦੀ ਹੈ ਪ੍ਰੰਤੂ ਇਹ ਸਾਡਾ ਆਖਰੀ ਨਿਸ਼ਾਨਾ ਨਹੀਂ। ਸਾਡਾ ਮੁਖ ਨਿਸ਼ਾਨਾ ਸਮਾਜਿਕ ਤਬਦੀਲੀ ਹੈ । ਜੇ ਲੋਕ ਵਿਗਿਆਨਕ ਸੋਚ ਅਪਣਾਉਂਦੇ ਹਨ ਤਾਂ ਉਹਨਾ ਨੂੰ ਜਿੰਦਗੀ ਪ੍ਰਤੀ ਜਿਥੇ ਸਨੇਹ ਜਾਗੇਗਾ ਉਥੇ ਆਪਣੀ ਗਰੀਬੀ, ਆਗਿਆਨਤਾ, ਜਹਾਲਤ, ਦੁਸ਼ਵਾਰੀਆਂ ਦੇ ਅਸਲੀ ਕਾਰਨਾਂ ਦਾ ਪਤਾ ਲਗੇਗਾ। ਉਹ ਕਿਸਮਤਵਾਦੀ ਨਾ ਬਣਕੇ ਕਿਸਮਤ ਘੜਨ ਲਈ ਖੁਦ ਯਤਨ ਜੁਟਾਉਣ ਵਿਚ ਵਿਸ਼ਵਾਸ ਕਰਨਗੇ

98147-32122



# ਭਾਰਤ ’ਚ ਸਾਇੰਸ ਸੈਂਟਰ ਤੇ ਮਿਊਜ਼ੀਅਮ



ਭਾਰਤ ’ਚ ਪਹਿਲਾ ਸਾਇੰਸ ਮਿਊਜ਼ੀਅਮ 2 ਮਈ 1959 ਨੂੰ ਕੋਲਕਾਤਾ ’ਚ ਬਿਰਲਾ ਇੰਡਸਟਰੀਅਲ ਐਂਡ ਟੈਕਨਾਲੋਜੀਕਲ ਮਿਊਜ਼ੀਅਮ ਦੇ ਰੂਪ ’ਚ ਸਥਾਪਤ ਕੀਤਾ ਗਿਆ। ਇਸ ਤੋਂ ਬਾਅਦ 1962 ’ਚ ਵਿਸਵੈਸਵਰਿਆ ਇੰਡਸਟਰੀਅਲ ਐਂਡ ਟੈਕਨਾਲੋਜੀਕਲ ਮਿਊਜ਼ੀਅਮ ਬੰਗਲੌਰ ’ਚ ਸਥਾਪਤ ਕੀਤਾ ਗਿਆ। ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਦੀ ਵਿਗਿਆਨਕ ਸੋਚ ਦੀ ਰੌਸ਼ਨੀ ’ਚ ਪੱਛਮੀ ਬੰਗਾਲ ਦੇ ਪਹਿਲੇ ਮੁੱਖ ਮੰਤਰੀ ਡਾ. ਬਿਧਾਨ ਚੰਦਰ ਰਾਏ ਦੀ ਪ੍ਰੇਰਣਾ ਨਾਲ ਇਹ ਦੋਨੋਂ ਮਿਊਜ਼ੀਅਮ ਬਣੇ। ਰਾਜੀਵ ਗਾਂਧੀ ਦੇ ਸੱਤਾ ’ਚ ਆਉਣ ਤੋਂ ਬਾਅਦ ਭਾਰਤ ’ਚ ਤੀਜਾ ਵੱਡਾ ਸਾਇੰਸ ਸੈਂਟਰ ਨਹਿਰੂ ਸਾਇੰਸ ਸੈਂਟਰ ਮੁੰਬਈ ਦੇ ਰੂਪ ’ਚ ਸਾਹਮਣੇ ਆਇਆ। ਇਸ ਤੋਂ ਬਾਅਦ ਇੱਕ ਲਹਿਰ ਦੇ ਰੂਪ ’ਚ ਸੂਬਿਆਂ ਦੀਆਂ ਰਾਜਧਾਨੀਆਂ ਤੇ ਵੱਖ-ਵੱਖ ਅਹਿਮ ਸ਼ਹਿਰਾਂ ’ਚ ਸਾਇੰਸ ਸੈਂਟਰ ਤੇ ਸਾਇੰਸ ਸਿਟੀਜ਼ ਸਥਾਪਤ ਹੋਈਆਂ। ਭਾਰਤ ’ਚ ਉਪਰੋਕਤ ਤੋਂ ਇਲਾਵਾ ਨੈਸ਼ਨਲ ਸਾਇੰਸ ਸੈਂਟਰ ਦਿੱਲੀ, ਹਕੀਮ ਕਰਮ ਹੁਸੈਨ ਮਿਊਜ਼ੀਅਮ ਓਨ ਹਿਸਟਰੀ ਆਫ਼ ਮੈਡੀਸਨ ਐਂਡ ਸਾਇੰਸਿਜ਼ ਅਲੀਗੜ੍ਹ, ਨਹਿਰੂ ਮਿਊਜ਼ੀਅਮ ਆਫ਼ ਸਾਇੰਸ ਐਂਡ ਟੈਕਨੌਲਾਜੀ ਖੜਗਪੁਰ ’ਚ ਸਥਿਤ ਹਨ। 1978 ’ਚ ਬਣੀ ਨੈਸ਼ਨਲ ਕੌਂਸਲ ਆਫ਼ ਸਾਇੰਸ ਮਿਊਜ਼ੀਅਮਜ਼ (ਐਨ.ਸੀ.ਐਸ.ਐਮ) ਇੱਕ ਖੁਦਮੁਖਤਿਆਰ ਸੰਸਥਾ ਹੈ ਅਤੇ ਦੇਸ਼ ਭਰ ’ਚ ਇਸ ਦੇ 29 ਆਪਣੇ ਸਾਇੰਸ ਸੈਂਟਰ, ਮਿਊਜ਼ੀਅਮ ਹਨ। ਸਾਇੰਸ ਨੂੰ ਹਰਮਨਪਿਆਰਾ ਬਣਾਉਣ ਦੇ ਮਕਸਦ ਨਾਲ ਇਸ ਦਿਸ਼ਾ ’ਚ ਐਨ.ਸੀ.ਐਸ.ਐਮ. ਵੱਲੋਂ ਲਗਾਤਾਰ ਕੰਮ ਕੀਤਾ ਜਾ ਰਿਹਾ ਹੈ। ਇਸ ਦੇ 859 ਮੁਲਾਜ਼ਮ ਹਨ, ਜੋ ਇਹਨਾਂ ਸੈਂਟਰਾਂ ’ਚ ਤਾਇਨਾਤ ਹਨ। ਦੇਸ਼ ’ਚ ਸਥਿਤ ਇਸ ਦੇ ਮੁੱਖ ਸਾਇੰਸ ਸੈਂਟਰਾਂ ’ਚ ਰੀਜਨਲ ਸਾਇੰਸ ਸਿਟੀ ਲਖਨਊ, ਸ਼੍ਰੀ ਕ੍ਰਿਸ਼ਨਾ ਸਾਇੰਸ ਸੈਂਟਰ ਪਟਨਾ, ਅਰੁਣਾਂਚਲ ਪ੍ਰਦੇਸ਼ ਸਾਇੰਸ ਸੈਂਟਰ ਈਟਾਨਗਰ, ਮਹਾਰਾਜਾ ਰਣਜੀਤ ਸਿੰਘ ਪੈਨੋਰਮਾ ਅੰਮ੍ਰਿਤਸਰ, ਸਾਇੰਸ ਸੈਂਟਰ ਪੋਰਟ ਬਲੇਅਰ, ਨਾਗਾਲੈਂਡ ਸਾਇੰਸ ਸੈਂਟਰ ਦੀਮਾਪੁਰ, ਰਾਂਚੀ ਸਾਇੰਸ ਸੈਂਟਰ ਪ੍ਰਮੁੱਖ ਹਨ। ਇਸ ਤੋਂ ਇਲਾਵਾ ਆਉਣ ਵਾਲੇ ਸਮੇਂ ’ਚ ਕੋਇੰਬਟੂਰ, ਧਾਰਵਾੜ, ਦੇਹਰਾਦੂਨ, ਜੈਪੁਰ, ਜੰਮੂ-ਕਸ਼ਮੀਰ, ਜੋਧਪੁਰ, ਜੋਰਹਟ, ਪੀਲੀਕੁਲਾ, ਪਾਂਡੇਚਰੀ, ਪੂਨੇ ਤੇ ਰਾਏਪੁਰ ’ਚ ਵੀ ਸਾਇੰਸ ਸੈਂਟਰ ਬਣ ਰਹੇ ਹਨ।

## ਸਾਇੰਸ ਸਿਟੀ ਕੋਲਕਾਤਾ

ਭਾਰਤੀ ਉਪ ਮਹਾਂਦੀਪ ’ਚ ਸਾਇੰਸ ਸੈਂਟਰ ਦੇ ਰੂਪ ’ਚ ਸਾਇੰਸ ਸਿਟੀ ਕੋਲਕਾਤਾ ਸਭ ਤੋਂ ਵੱਡਾ ਸੈਂਟਰ ਹੈ। ਨੈਸ਼ਨਲ ਕੌਂਸਲ ਆਫ਼ ਸਾਇੰਸ ਮਿਊਜ਼ੀਅਮਜ਼ (ਐਨ.ਸੀ.ਐੱਸ.ਐੱਮ) ਦੇ ਪ੍ਰਬੰਧਾਂ ਅਧੀਨ ਚੱਲ ਰਹੀ ਸਾਇੰਸ ਸਿਟੀ ਕੋਲਕਾਤਾ ਦੇ ਈਸਟਰਨ ਮੈਟਰੋਪੌਲੀਟਨ ਥਾਈਪਾਸ ’ਤੇ ਸਥਿਤ ਹੈ। ਪਹਿਲੀ ਜੁਲਾਈ 1997 ਲੋਕਾਂ ਨੂੰ ਵਿਗਿਆਨਕ ਲੀਹਾਂ ’ਤੇ ਤੋਰਨ ਦੇ ਮਕਸਦ ਨਾਲ ਸ਼ੁਰੂ ਕੀਤੀ ਗਈ ਇਸ ਸਾਇੰਸ ਸਿਟੀ ਨੂੰ 2010 ਤੱਕ 15 ਲੱਖ ਦੇ ਲਗਭਗ ਲੋਕ ਦੇਖ ਚੁੱਕੇ ਸਨ।

ਇਸ ਦੀਆਂ ਖੂਬੀਆਂ ’ਚ ਬਹੁਤ ਸਾਰੀਆਂ ਗੈਲਰੀਆਂ, ਸਾਇੰਸ ਪਾਰਕ, ਐਵੋਲੂਸ਼ਨ ਪਾਰਕ, ਥੀਏਟਰ ਤੇ ਵਿਗਿਆਨਕ ਪ੍ਰਦਰਸ਼ਨੀਆਂ ਆਉਂਦੀਆਂ ਹਨ। ਫਰੈਸ਼ ਵਾਟਰ ਇਕੋਓਰੀਅਮ ਦੇ 26 ਟੈਂਕਾਂ ’ਚ ਬਹੁਤ ਸਾਰੀਆਂ ਕਿਸਮਾਂ ਦੀਆਂ ਮੱਛੀਆਂ ਹਨ। ਲਾਈਵ ਬਟਰ ਫਲਾਈਜ਼ ਐਨਕਲੇਵ ’ਚ ਤੁਹਾਨੂੰ ਰੰਗ ਬਰੰਗੀਆਂ ਤਿਤਲੀਆਂ ਆਕਰਸ਼ਿਤ ਕਰਦੀਆਂ ਹਨ। ਅਰਥ ਐਕਸਪਲੋਰੇਸ਼ਨ ਹਾਲ ’ਚ ਵੱਡ ਆਕਾਰ ਦਾ ਇੱਕ ਗਲੋਬ ਟੁਕੜਿਆਂ ’ਚ ਪਿਆ ਹੈ ਅਤੇ ਅਲੱਗ-ਅਲੱਗ ਵੀਡੀਓ, ਮਲਟੀਮੀਡੀਆ, ਥੀਏਟਰਾਂ, ਥ੍ਰੀ-ਡੀ ਇਫੈਕਟਾਂ ਦੇ ਮਾਧਿਅਮ ਰਾਹੀਂ ਧਰਤੀ ’ਤੇ ਜੀਵਨ ਨੂੰ ਦਿਖਾਇਆ ਗਿਆ ਹੈ ਅਤੇ ਇਸ ਦੇ ਭੂਗੋਲ



ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਐਵੋਲੂਸ਼ਨ ਪਾਰਕ 'ਚ ਮਨੁੱਖ ਦੀ ਉਤਪਤੀ ਤੇ ਵਿਕਾਸ ਨੂੰ ਦਿਖਾਇਆ ਗਿਆ ਹੈ। ਮੁੱਢਲੇ ਇਤਿਹਾਸ ਦੇ 71 ਜਾਨਵਰਾਂ, 26 ਡਾਇਨਾਸੋਰਾਂ ਅਤੇ 140 ਮੁੱਢਲੇ ਪੌਦਿਆਂ ਨੂੰ ਮਾਡਲਾਂ ਦੇ ਮਾਧਿਅਮ ਰਾਹੀਂ ਦਿਖਾਇਆ ਗਿਆ ਹੈ, ਜੋ ਦਰਸ਼ਕਾਂ ਦੀ ਜੀਵ ਵਿਗਿਆਨ 'ਚ ਉਤਸੁਕਤਾ ਨੂੰ ਵਧਾਉਂਦੇ ਹਨ। 360 ਲੋਕਾਂ ਦੀ ਬੈਠਣ ਸਮਰੱਥਾ ਵਾਲੇ ਸਪੇਸ ਓਡਸੀ 'ਚ 150 ਇਫੈਕਟਾਂ ਨਾਲ 23 ਡਾਇਆ ਮੀਟਰ ਦੇ ਪਰਦੇ 'ਤੇ ਸਪੇਸ ਨਾਲ ਸੰਬੰਧਤ ਫਿਲਮਾਂ ਦਿਖਾਈਆਂ ਜਾਂਦੀਆਂ ਹਨ। ਥ੍ਰੀ-ਡੀ ਵਿਜ਼ਨ ਥੀਏਟਰ, ਮਿਰਰ ਮੈਜਿਕ, ਟਾਈਮ ਮਸ਼ੀਨ ਵੀ ਲੋਕਾਂ ਨੂੰ ਆਪਣੇ ਵੱਲ ਖਾਸੇ ਆਕਰਸ਼ਿਤ ਕਰਦੇ ਹਨ। ਇਸ ਦੇ ਸਾਇੰਸ ਪਾਰਕ 'ਚ ਸੈਂਟਰਪਿਲਰ ਰਾਈਡ, ਗਰੈਵਿਟੀ ਕੋਸਟਰ, ਮਿਊਜ਼ਿਕਲ ਫਾਊਂਟੇਨ, ਰੋਡ ਟਰੇਨ, ਕੇਬਲ ਕਾਰ, ਮੋਨੋਰੇਲ ਸਾਈਕਲ, ਬਟਰਫਲਾਈ ਨਰਸਰੀ ਤੋਂ ਇਲਾਵਾ ਸਰੀਰਕ ਤੇ ਜ਼ਿੰਦਗੀ ਦੇ ਵਿਗਿਆਨ ਨਾਲ ਸੰਬੰਧਤ ਬਹੁਤ ਸਾਰੀਆਂ ਪ੍ਰਦਰਸ਼ਨੀਆਂ ਹਨ ਜੋ ਸਾਇੰਸ ਸਿਟੀ ਕੋਲਕਾਤਾ ਨੂੰ ਖਾਸ ਬਣਾਉਂਦੀਆਂ ਹਨ।

## ਨੈਸ਼ਨਲ ਸਾਇੰਸ ਸੈਂਟਰ ਦਿੱਲੀ

1992 'ਚ ਨੈਸ਼ਨਲ ਸਾਇੰਸ ਸੈਂਟਰ ਦਿੱਲੀ 'ਚ ਸਥਾਪਿਤ ਕੀਤਾ ਗਿਆ ਅਤੇ ਇਸ ਦਾ ਉਦਘਾਟਨ ਭਾਰਤ ਦੇ ਤਤਕਾਲੀਨ ਪ੍ਰਧਾਨ ਮੰਤਰੀ ਪੀ.ਵੀ. ਨਰਸਿੰਮਹਾ ਰਾਓ ਨੇ ਕੀਤਾ ਸੀ। ਭੈਰੋਂ ਰੋਡ ਸਥਿੱਤ ਇਸ ਸੈਂਟਰ ਨੂੰ 2010 ਤੱਕ 5 ਲੱਖ ਤੋਂ ਵੱਧ ਲੋਕ ਦੇਖ ਚੁੱਕੇ ਹਨ। ਇਹ ਹਫ਼ਤੇ ਦੇ 7 ਦਿਨ ਸਵੇਰੇ 10 ਤੋਂ ਸ਼ਾਮ 5:30 ਵਜੇ ਤੱਕ ਖੁੱਲ੍ਹਾ ਰਹਿੰਦਾ ਹੈ। ਸੈਂਟਰ ਦੀ ਐਂਟਰੀ ਪਲਾਜ਼ਾ 'ਚ ਚਾਰ ਮੰਜ਼ਿਲਾਂ 'ਚ ਸਾਇੰਸ ਦੇ ਵੱਖ-ਵੱਖ ਰੂਪਾਂ ਨੂੰ ਪ੍ਰਦਰਸ਼ਨੀਆਂ ਦੇ ਰੂਪ 'ਚ ਦਰਸਾਇਆ ਗਿਆ ਹੈ। ਇਸ ਦੇ ਇੱਕ ਹਿੱਸੇ 'ਚ ਭਾਰਤੀ ਸਾਇੰਸ ਤੇ ਟੈਕਨਾਲੋਜੀ ਦੇ 45 ਸੌ ਸਾਲਾ ਗੌਰਵਮਈ ਇਤਿਹਾਸ ਨੂੰ ਦਿਖਾਇਆ ਗਿਆ ਹੈ। ਹਿਊਮਨ ਬਾਇਓਲਾਜੀ, ਫਨ ਸਾਇੰਸ, ਸੂਚਨਾ ਕ੍ਰਾਂਤੀ, ਗਲੈਕਸੀਜ਼ ਆਫ਼ ਗੈਲਰੀਜ਼, ਪਾਣੀ ਨਾਲ ਸੰਬੰਧਤ ਗੈਲਰੀਜ਼ 'ਚ ਦੇਸ਼ 'ਚ ਸਾਇੰਸ ਤੇ ਤਕਨੀਕ ਨੂੰ ਲੈ ਕੇ ਹੋਏ ਵਿਕਾਸ ਅਤੇ ਮਨੁੱਖ ਦਾ ਖ਼ਗੋਲ ਤੱਕ ਦਾ ਸਫ਼ਰ, ਮਨੁੱਖ ਅੰਦਰਲੇ ਮਨੁੱਖ ਨੂੰ ਬਾਰੀਕੀ ਨਾਲ ਦਿਖਾਉਂਦੇ ਹੋਏ ਸਾਇੰਸ ਵਰਗੇ ਬੋਝਲ ਵਿਸ਼ੇ ਨੂੰ ਰੌਚਕਤਾ ਨਾਲ ਪੇਸ਼ ਕੀਤਾ ਗਿਆ ਹੈ। ਦੇਸ਼ ਦੀ ਰਾਜਧਾਨੀ ਦਿੱਲੀ 'ਚ ਇਸ ਸੈਂਟਰ ਦੀ ਹੋਂਦ ਭਾਰਤੀਆਂ ਦੇ ਸਾਇੰਸ ਨਾਲ ਗਹਿਰੇ ਨਾਤੇ ਨੂੰ ਵੀ ਰੂਪਮਾਨ ਕਰਦੀ ਹੈ।



## ਪੁਸ਼ਪਾ ਗੁਜਰਾਲ ਸਾਇੰਸ ਸਿਟੀ



ਪੁਸ਼ਪਾ ਗੁਜਰਾਲ ਸਾਇੰਸ ਸਿਟੀ ਕਪੂਰਥਲਾ ਬੱਸ ਸਟੈਂਡ ਤੋਂ ਜਲੰਧਰ ਰੋਡ 'ਤੇ 7 ਕਿਲੋਮੀਟਰ ਅਤੇ ਇਸੇ ਤਰ੍ਹਾਂ ਜਲੰਧਰ ਤੋਂ ਕਪੂਰਥਲਾ ਰੋਡ 'ਤੇ 12 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਇੰਦਰ ਕੁਮਾਰ ਗੁਜਰਾਲ ਦੇ ਇਸ ਡਰੀਮ ਪ੍ਰੋਜੈਕਟ ਅਤੇ ਦੇਸ਼ ਦੀ ਸਭ ਤੋਂ ਵੱਡੀ ਇਸ ਸਾਇੰਸ ਸਿਟੀ ਦਾ ਨਾਂਅ ਉਹਨਾਂ ਦੀ ਮਾਤਾ ਪੁਸ਼ਪਾ ਗੁਜਰਾਲ ਦੇ ਨਾਂਅ 'ਤੇ ਹੀ ਰੱਖਿਆ ਗਿਆ। ਲਗਭਗ 72 ਏਕੜ ਰਕਬੇ ਵਿੱਚ ਫੈਲੀ ਸਾਇੰਸ ਸਿਟੀ ਦਾ ਉਦਘਾਟਨ 17 ਅਕਤੂਬਰ, 1997 ਨੂੰ ਤਤਕਾਲੀਨ ਪ੍ਰਧਾਨ ਮੰਤਰੀ ਇੰਦਰ ਕੁਮਾਰ ਗੁਜਰਾਲ ਨੇ ਕੀਤਾ। ਇਸ ਪ੍ਰੋਜੈਕਟ ਦਾ ਖਰਚਾ ਉਸ ਵੇਲੇ 100 ਕਰੋੜ ਰੁਪਏ ਉਲੀਕਿਆ ਗਿਆ। ਲੋਕਾਂ ਵਾਸਤੇ ਸਾਇੰਸ ਸਿਟੀ ਦਾ ਪਹਿਲਾ ਫੇਜ਼ 19 ਮਾਰਚ, 2005 ਨੂੰ ਖੋਲ੍ਹਿਆ ਗਿਆ। ਲੋਕਾਂ ਵਿੱਚ ਵਿਗਿਆਨਕ ਸੋਚ ਪੈਦਾ ਕਰਨ ਦੇ ਆਸ਼ੇ ਨਾਲ ਖੁੱਲ੍ਹੀ ਸਾਇੰਸ ਸਿਟੀ ਨੂੰ 6 ਵਰ੍ਹੇ ਹੋਣ ਵਾਲੇ ਹਨ ਅਤੇ ਇਸ ਦੌਰਾਨ ਹੁਣ ਤੱਕ 22 ਲੱਖ ਤੋਂ ਵੱਧ ਲੋਕ ਇਸ ਨੂੰ ਵੇਖ ਚੁੱਕੇ ਹਨ। ਇਸ ਨੂੰ ਵੇਖਣ ਵਾਲਿਆਂ 'ਚ 85 ਫ਼ੀਸਦੀ ਤੋਂ ਵਧੇਰੇ ਗਿਣਤੀ ਬੱਚਿਆਂ ਦੀ ਹੈ। ਲੋਕਾਂ ਨੂੰ ਵਿਗਿਆਨਕ ਸੋਚ ਨਾਲ ਜੋੜਨ ਲਈ ਇਨ੍ਹਾਂ ਸੈਂਟਰਾਂ ਤੇ ਮਿਊਜ਼ੀਅਮਾਂ ਦੀ ਆਪਣੀ ਮਹੱਤਤਾ ਹੈ।



# ਚੰਦਰੀ ਸ਼ਰਾਬ ਛੱਡ ਦੇ...



ਹਰਚੰਦ ਭਿੰਡਰ

ਵਿਆਹ ਤੋਂ ਪਹਿਲਾਂ ਜਸਮੀਤ ਦੇ ਮਨ ਵਿੱਚ ਅਨੇਕਾਂ ਚਾਅ ਅਤੇ ਸੱਧਰਾਂ ਸਨ। ਜਦ ਉਹ ਵਿਆਹੀ ਆਈ ਤਾਂ ਉਸ ਨੇ ਸੁਪਨਿਆਂ ਦੇ ਸੰਸਾਰ 'ਚੋਂ ਨਿਕਲ ਕੇ ਸਹੁਰੇ ਘਰ ਦੀ ਹਕੀਕੀ ਧਰਤੀ ਤੇ ਪੈਰ ਧਰਿਆ ਤਾਂ ਪਤੀ-ਦੇਵ ਦੇ ਨਿੱਤ ਦੇ ਸ਼ਰਾਬੀ ਰਹਿਣ ਕਾਰਣ ਆਪਣੇ ਆਪ ਲੁੱਟੀ-ਪੁੱਟੀ ਮਹਿਸੂਸ ਕੀਤਾ। ਕੁਝ ਸਮਾਂ ਤਾਂ ਜਿਵੇਂ ਕਿਵੇਂ ਲੰਘ ਗਿਆ। ਪਰ ਹੁਣ ਤਾਂ ਹੱਦ ਹੀ ਹੋ ਚੁੱਕੀ ਸੀ ਸੁਮੇਲ ਸਿੰਘ, ਜਸਮੀਤ ਦੇ ਘਰ ਵਾਲਾ ਪਿਆਲੇ ਦੇ ਸਾਂਝੀਵਾਲਾਂ ਨੂੰ ਘਰ ਬੁਲਾ ਕੇ ਮਹਿਫਲ ਲਾਉਣ ਲੱਗ ਪਿਆ। ਇੱਕ ਦਿਨ ਜਸਮੀਤ ਸਵੇਰੇ ਉਠ ਕੇ ਸਿਰ ਦੇ ਵਾਲ ਸੰਵਾਰਨ ਲੱਗੀ ਦੇ ਹੱਥਾਂ ਵਿੱਚ ਵਾਲਾਂ ਦੀ ਲਟ ਆ ਗਈ। ਉਸ ਨੇ ਪ੍ਰੇਸ਼ਾਨ ਹੋਈ ਨੇ ਘਰਦਿਆ ਨੂੰ ਇਹ ਕੱਟੇ ਹੋਏ ਵਾਲ ਦਿਖਾਏ। ਉਹ ਵੀ ਹੈਰਾਨ ਜਿਹੇ ਰਹਿ ਗਏ। ਕੁਝ ਦਿਨ ਤਾਂ ਠੀਕ-ਠਾਕ ਲੰਘੇ। ਇੱਕ ਦਿਨ ਦਿਨੇ ਆਰਾਮ ਕਰਕੇ ਨਹਾਉਣ ਲੱਗੀ ਨੇ ਦੇਖਿਆ ਕਿ ਉਸ ਦਾ ਕਮੀਜ਼ ਦੋ ਥਾਵਾਂ ਤੋਂ ਕੱਟਿਆ ਪਿਆ ਸੀ। ਇਸ ਬਾਰੇ ਸੱਸ ਨੂੰ ਦੱਸਿਆ ਤੇ ਦਿਖਾਇਆ। ਪ੍ਰੇਸ਼ਾਨ ਹੋਏ ਘਰਦਿਆਂ ਨੇ ਸਲਾਹਕਾਰਾਂ ਦੀ ਮੱਦਦ ਨਾਲ ਸਿਆਣੇ ਤੱਕ ਪਹੁੰਚ ਕੀਤੀ। ਸਿਆਣੇ ਨੇ ਘਰ ਆ ਕੇ ਚੌਂਕੀ ਲਾ ਕੇ ਜਿੰਨ ਨੂੰ ਕਾਬੂ ਕਰਨ ਦਾ ਦਾਅਵਾ ਕੀਤਾ ਅਤੇ ਆਪਣਾ ਖਰਚਾ ਪਾਣੀ ਲੈ ਕੇ ਚਲਦਾ ਬਣਿਆ ਪਰ ਕੋਈ ਫਰਕ ਨਾ ਪਿਆ, ਸਗੋਂ ਹੁਣ ਰੋੜੇ ਵੀ ਡਿੱਗਣ ਲੱਗ ਪਏ। ਇੱਕ ਹੋਰ ਬਾਬੇ ਕੋਲ ਪਹੁੰਚ ਕੀਤੀ ਉਸ ਨੇ ਬੜੇ ਦਾਅਵੇ ਕੀਤੇ ਅਤੇ ਚੰਗੀ ਕਮਾਈ ਕਰਕੇ ਚਲਦਾ ਬਣਿਆ ਪਰ ਮਸਲਾ ਹੱਲ ਨਾ ਹੋਇਆ। ਖੈਰ ਰੋੜੇ ਤਾਂ ਕਦੇ ਕਦਾਈਂ ਵਜਦੇ ਪਰ ਕੱਪੜੇ ਕੱਟੇ ਜਾਣਾ ਆਮ ਗੱਲ ਹੋ ਗਈ ਅਤੇ ਇੱਕ ਵਾਰ ਤਾਂ ਹੱਦ ਗਈ ਜਦ ਉਹਨਾਂ ਦੇਖਿਆ ਕਿ ਬੰਦ ਪਏ ਟਰੰਕ ਵਿੱਚੋਂ ਧੂੰਆ ਨਿਕਲ ਰਿਹਾ ਹੈ। ਜਦ ਅੱਗ ਬੁਝਾ ਕੇ ਟਰੰਕ ਖੋਲ੍ਹ ਕੇ ਦੇਖਿਆ ਉਸ ਵਿੱਚ ਪਏ 15-20 ਸੂਟ ਅੱਗ ਦੀ ਭੇਟ ਚੜ ਚੁੱਕੇ ਸਨ।

ਹੁਣ ਹਰ ਦੂਜੇ -ਚੌਥੇ ਕੋਈ ਨਾ ਕੋਈ ਅਜਿਹੀ ਘਟਨਾ ਵਾਪਰਦੀ ਰਹਿੰਦੀ। ਇਸ ਤਰ੍ਹਾਂ ਦੀਆਂ ਘਟਨਾਵਾਂ ਵਾਪਰਨ ਕਾਰਣ ਜਸਮੀਤ ਪ੍ਰੇਸ਼ਾਨ ਰਹਿਣ ਲੱਗੀ। ਉਸ ਦੀ ਸਿਹਤ ਵਿੱਚ ਨਿਘਾਰ ਆਉਣ ਲੱਗਿਆ। ਜਦ ਘਟਨਾ ਵਾਪਰਦੀ ਉਸ ਦਾ ਸਰੀਰ 'ਝੂਠਾ' ਜਿਆ ਪੈ ਜਾਂਦਾ ਅਤੇ ਦਰਦ ਕਰਨ ਪੈਂਦਾ। ਇਸ ਤਰ੍ਹਾਂ ਮਹਿਸੂਸ ਜਿਵੇ ਲੱਤਾਂ ਸਰੀਰ ਦੇ ਨਾਲ ਨਾ ਹੋਣ ਤੇ ਡਿਗੂੰ-ਡਿਗੂੰ ਕਰਦੀ ਤੁਰੀ ਫਿਰਦੀ। ਕਈ ਵਾਰੀ ਰਾਤ ਨੂੰ ਹੱਥ ਵੀ ਕੰਮ ਨਾ ਕਰਦੇ। ਬੱਚਿਆਂ ਨਾਲ ਵੀ ਵਾਹ ਵਾਸਤਾ ਘਟ ਗਿਆ ਸੀ। ਘਰ ਦੇ ਕੰਮ ਕਾਰ ਵਾਂਗੂ ਬੱਚਿਆਂ ਵਿੱਚ ਦਿਲਚਸਪੀ ਘਟ ਗਈ ਸੀ। ਵਾਪਰ ਰਹੀਆਂ ਘਟਨਾਵਾਂ ਕਾਰਣ ਹੁਣ ਹਾਲਤ ਇਹ ਗਈ ਕਿ ਕਈ ਵਾਰ ਕੱਪੜੇ ਵੀ ਗੁਆਢੋਂ ਮੰਗ ਕੇ ਪਾਏ। ਹੁਣ ਸਾਧਾਂ ਬਾਬਿਆਂ ਤੋਂ ਕੋਈ ਆਸ ਨਾ ਰਹੀ, ਭਾਵੇਂ ਕਿ ਉਹ ਬਹੁਤ ਵੱਡੇ ਦਾਅਵੇ ਕਰਦੇ ਸਨ। ਇਸ ਸਮੇਂ ਸੁਮੇਲ ਸਿੰਘ ਦੇ ਮਾਮੇ ਦੇ ਪੁੱਤ ਨੇ ਇਸ ਪਰਿਵਾਰ ਨੂੰ ਜੋਰ ਦੇ ਕੇ ਤਰਕਸ਼ੀਲਾਂ ਤੋਂ ਮਸਲਾ ਹੱਲ ਕਰਾਉਣ ਲਈ ਕਿਹਾ। ਪਰਿਵਾਰ ਨੇ 'ਇਹਨਾਂ ਨੂੰ ਦੇਖ ਲੈਂਦੇ ਆਂ' ਕਹਿੰਦਿਆਂ ਹਾਮੀ ਭਰ ਦਿੱਤੀ ਅਤੇ ਉਹਨਾਂ ਨੇ ਤਰਕਸ਼ੀਲਾਂ ਤੱਕ ਪਹੁੰਚ ਕਰਨ ਦੀ ਜ਼ਿਮੇਵਾਰੀ ਵੀ ਉਸੇ ਦੀ ਲਗਾਈ।

ਕੁਲਵੰਤ ਸਿੰਘ ਜੋ ਕਿ ਸੁਮੇਲ ਦੇ ਮਾਮੇ ਦਾ ਪੁੱਤਰ ਸੀ, ਨੇ ਇਹ ਮਾਮਲਾ ਪਟਿਆਲਾ ਵਿਖੇ ਤਰਕਸ਼ੀਲਾਂ ਅੱਗੇ ਰੱਖਿਆ। ਉਸ ਸਮੇਂ ਦੀ ਸਥਿਤੀ ਮੁਤਾਬਿਕ ਲਾਭ ਸਿੰਘ ਅਤੇ ਰਾਮ ਸਿੰਘ ਬੰਗ ਇਹ ਕੇਸ ਦੇਖਣ ਲਈ ਕੁਲਵੰਤ ਸਿੰਘ ਨਾਲ ਚੱਲ ਪਏ। ਉਥੇ ਘਰ ਜਾ ਕੇ ਉਹਨਾਂ ਨੇ ਘਰਦਿਆਂ ਪਾਸੋਂ ਲੋੜੀਂਦੀ ਜਾਣਕਾਰੀ ਇਕੱਤਰ ਕੀਤੀ। ਜਸਮੀਤ ਨਾਲ ਵੱਖਰਿਆਂ ਗੱਲ ਕੀਤੀ ਉਸ ਤੋਂ ਵੀ ਵਧੀਆ ਹੁੰਗਾਰਾ ਨਾ ਮਿਲਿਆ ਸਗੋਂ ਉਹ ਇਹੀ ਕਹਿੰਦੀ ਰਹੀ ਕਿ ਮੈਨੂੰ ਸਹੁਰੇ ਘਰ ਵਿੱਚ ਕੋਈ ਤੰਗੀ ਨਹੀਂ ਅਤੇ ਨਾ ਹੀ ਮੇਰੀ ਕੋਈ ਸਮੱਸਿਆ ਹੈ। ਜਦ ਉਲਝੀ ਤਾਣੀ ਦਾ ਕੋਈ ਸਿਰਾ ਨਾ ਨਿਕਲਦਾ ਦੇਖਿਆ ਤਾਂ ਉਹ ਪਰਿਵਾਰ ਨੂੰ ਇਹ ਕਹਿ ਕੇ ਵਾਪਸ ਆ ਗਏ ਕਿ ਜਦ ਵੀ ਕੋਈ ਘਟਨਾ ਵਾਪਰੇ ਤੁਸੀਂ ਸਾਡੇ ਤੱਕ ਪਹੁੰਚ ਕਰਨੀ । ਇਸ ਬਾਰੇ ਸੰਪਰਕ ਕਰਨ ਦੀ ਵਿਸੇਸ਼ ਜ਼ਿਮੇਵਾਰੀ ਕਲਵੰਤ ਦੀ ਲਗਾਈ।

ਦੋ ਦਿਨਾਂ ਬਾਅਦ ਕੁਲਵੰਤ ਨੇ ਫੋਨ ਤੇ ਦੱਸਿਆ ਕਿ ਅੱਜ ਜਸਮੀਤ ਦੇ ਪਾਏ ਹੋਏ ਕੱਪੜੇ ਕੱਟੇ ਗਏ ਅਤੇ ਅੰਦਰ ਪਏ ਉਸ ਦੇ ਨਵੇਂ ਲਿਆਦੇ ਹੋਏ ਸੂਟਾਂ ਨੂੰ ਵੀ ਅੱਗ

ਲੱਗ ਗਈ। ਅਸੀਂ ਉਨ੍ਹਾਂ ਨੂੰ ਦਫ਼ਤਰ ਬੁਲਾ ਲਿਆ। ਸੁਮੇਲ ਅਤੇ ਉਸ ਦੀ ਪਤਨੀ ਜਸਮੀਤ ਨੂੰ ਆਉਣ ਲਈ ਕਿਹਾ ਸੀ ਪਰ ਵਹੁਟੀ ਦੀ ਮਾੜੀ ਹਾਲਤ ਕਾਰਣ ਸੱਸ, ਸਹੁਰਾ ਅਤੇ ਵਹੁਟੀ ਦਾ ਪਿਉ ਵੀ ਨਾਲ ਆ ਗਏ। ਜਿਸ ਨਾਲ ਕੇਸ ਹੱਲ ਕਰਨ ਵਿੱਚ ਸੁਵਿਧਾ ਰਹੀ। ਚਾਹ ਪੀਂਦਿਆ ਸਬੰਧਤ ਪਰਿਵਾਰ ਤੋਂ ਕੇਸ਼ ਸਬੰਧੀ ਘਟਨਾਵਾਂ ਦੀ ਜਾਣਕਾਰੀ ਇਕੱਤਰ ਕੀਤੀ ਗਈ। ਓਹਨਾਂ ਦੱਸਿਆ ਕਿ ਅੱਜ ਇਹ ਹਾਲਤ ਹੋ ਗਈ ਕਿ ਜਸਮੀਤ ਦੇ ਪਾਉਣ ਲਈ ਕੋਈ ਵੀ ਸੂਟ ਨਹੀ ਰਿਹਾ, ਆਹ ਗੁਆਂਢ ਤੋਂ ਮੰਗ ਕੇ ਕੱਪੜੇ ਪਾਏ ਹਨ। ਜਸਮੀਤ ਇੰਨੀ ਦਹਿਸਤ ਵਿੱਚ ਸੀ ਕਿ ਉਹ ਇਕੱਲੀ ਬੈਠ ਕੇ ਸਾਡੇ ਨਾਲ ਗਲਬਾਤ ਲਈ ਤਿਆਰ ਨਹੀਂ ਹੋ ਰਹੀ ਸੀ। ਥੋੜਾ ਚਿਰ ਉਸ ਦੇ ਘਰ ਵਾਲੇ ਨੂੰ ਨਾਲ ਬਿਠਾ ਕੇ ਗੱਲ ਬਾਤ ਕਰਦੇ ਰਹੇ। ਉਸ ਨੂੰ ਦੱਸਿਆ ਗਿਆ ਕਿ ਤੇਰੇ ਨਾਲ ਜਾਂ ਤੁਹਾਡੇ ਘਰ ਵਾਪਰ ਰਹੀਆਂ ਘਟਨਾਵਾਂ ਬੰਦ ਕਰਾਉਣ ਵਾਸਤੇ ਤੇਰੇ ਨਾਲ ਇਕੱਲਿਆਂ ਗੱਲਬਾਤ ਜਰੂਰੀ ਹੈ। ਇਸ ਤਰਾਂ ਹੌਲੀ ਹੋਲੀ ਵਿਸਵਾਸ ਬਣਾ ਕੇ ਸੁਮੇਲ ਨੂੰ ਕਮਰੇ ਵਿੱਚੋਂ ਬਾਹਰ ਭੇਜਿਆ ਅਤੇ ਉਸ ਨੂੰ ਸ਼ੀਸ਼ੇ ਦੀ ਖਿੜਕੀ ਦੇ ਬਾਹਰ ਰੁਕਣ ਲਈ ਕਿਹਾ।

ਲਾਭ ਸਿੰਘ ਨੇ ਉਸ ਨੂੰ ਵਿਸ਼ਵਾਸ ਦਿਵਾਉਦਿਆਂ ਕਿਹਾ ਕਿ ਸਾਡੀ ਹਮਦਰਦੀ ਤੇਰੇ ਨਾਲ ਹੈ। ਜੋ ਕੁਝ ਤੁਹਾਡੇ ਘਰ ਵਾਪਰ ਰਿਹਾ ਹੈ ਅਤੇ ਜੋ ਪਰਿਵਾਰ ਦੇ ਜੀਅ ਤੇਰੇ ਨਾਲ ਮਾੜਾ ਸਲੂਕ ਕਰ ਰਹੇ ਹਨ ਉਸ ਬਾਰੇ ਠੀਕ ਠੀਕ ਜਾਣਕਾਰੀ ਦੱਸ ਅਸੀਂ ਤੇਰੀਆਂ ਸਮੱਸਿਆਵਾਂ ਹੱਲ ਕਰਨ ਵਿੱਚ ਤੇਰੀ ਮੱਦਦ ਕਰਾਂਗੇ ਅਤੇ ਤੇਰੀ ਗੱਲਬਾਤ ਦੀ ਜਾਣਕਾਰੀ ਪਰਿਵਾਰ ਨੂੰ ਨਹੀਂ ਦਿੱਤੀ ਜਾਵੇਗੀ ਪਰ ਫਿਰ ਵੀ ਉਸ ਨੇ ਕੋਈ ਹੁੰਗਾਰਾ ਨਾ ਭਰਿਆ ਉਲਟਾ ਬਾਹਰ ਖੜੇ ਆਵਦੇ ਪਤੀ ਵੱਲ ਦੇਖਦੀ ਰਹੀ ਅਤੇ ਰੋਂਦੀ ਰਹੀ। ਮੈਂ ਉਸ ਦੇ ਘਰ ਵਾਲੇ ਨੂੰ ਉਥੋਂ ਦੂਰ ਚਲੇ ਜਾਣ ਲਈ ਇਸ਼ਾਰਾ ਕੀਤਾ ਅਤੇ ਉਹ ਪਰ੍ਹੇ ਚਲਾ ਗਿਆ। ਜਸਮੀਤ ਅਜੇ ਵੀ ਸਾਡੀਆਂ ਗੱਲਾਂ ਵੱਲ ਧਿਆਨ ਨਹੀਂ ਦੇ ਰਹੀ ਸੀ। ਅਸੀਂ ਛੋਟੇ-ਛੋਟੇ ਸੁਆਲਾਂ ਰਾਹੀਂ ਉਸ ਨੂੰ ਬੁਲਾਉਣਾ ਸ਼ੁਰੂ ਕੀਤਾ। ਕਾਫੀ ਮੱਥਾ ਮਾਰਨ ਦੇ ਬਾਵਜੂਦ ਵੀ ਉਸ ਨੇ ਆਪਣੀਆਂ ਸਮੱਸਿਆਵਾਂ ਪ੍ਰਤੀ ਕੋਈ ਲੜ ਪੱਲਾ ਨਾ ਫੜਾਇਆ। ਉਸ ਨੂੰ ਇਹ ਵੀ ਅਹਿਸਾਸ ਕਰਾਇਆ ਕਿ ਜੇ ਕਰ ਤੂੰ ਅੱਜ ਵੀ ਆਪਣੇ ਦੁੱਖਾਂ ਨੂੰ ਦੱਸ ਨਾ ਸਕੀ ਤਾਂ ਤੈਨੂੰ ਬਹੁਤ ਮਾੜੇ ਦਿਨ ਦੇਖਣੇ ਪੈ ਸਕਦੇ ਹਨ, ਹੋ ਸਕਦਾ ਹੈ ਜ਼ਿੰਦਗੀ ਤੋਂ ਵੀ ਹੱਥ ਧੋਣੇ ਪੈਣ। ਅਸੀਂ ਉਸ ਨੂੰ ਦੱਸਿਆ ਕਿ ਘਰ ਵਿੱਚ ਜੋ ਕੁਝ ਵਾਪਰ ਰਿਹਾ ਹੈ, ਸਭ ਤੇਰੇ ਕਰਕੇ ਹੈ ਤੇ ਤੂੰ ਹੀ ਇਸ ਦੀ ਜ਼ਿੰਮੇਵਾਰ ਹੈਂ।

ਸਾਡੇ ਵੱਲੋਂ ਬਣਾਏ ਗਏ ਵਿਸ਼ਵਾਸ ਕਾਰਣ ਉਹ ਬੋਲਣ ਲੱਗੀ ਕਿ ਘਰ ਦੇ ਮੇਰੇ ਬੱਚਿਆਂ ਨੂੰ ਮੈਥੋਂ ਦੂਰ ਰੱਖਦੇ ਹਨ। ਮੈਂ ਉਸ ਨੂੰ ਕਿਹਾ ਕਿ ਜਿਹੋ ਜਿਹੀ ਤੂੰ ਆਪਣੀ ਤੇ ਘਰ ਦੀ ਹਾਲਤ ਬਣਾ ਰੱਖੀ ਹੈ, ਇਸ ਕਾਰਣ ਬੱਚੇ ਤੇਰੇ ਤੋਂ ਆਪਣੇ ਆਪ ਦੂਰ ਰਹਿਣ ਲੱਗ ਪੈਣਗੇ। ਜੇ ਬੱਚਿਆਂ ਨੂੰ ਵਾਕਿਆ ਹੀ ਆਪਣੇ ਕੋਲ ਰੱਖਣਾ ਹੈ ਤਾਂ ਤੈਨੂੰ ਖੁਦ ਘਰ ਦੀਆਂ ਜ਼ਿੰਮੇਵਾਰੀਆਂ ਨਿਭਾਉਣੀਆਂ ਪੈਣਗੀਆਂ। ਸਾਡੇ ਵਾਰ-ਵਾਰ ਵਿਸ਼ਵਾਸ ਦਿਵਾਉਣ ਤੇ ਉਸ ਨੇ ਆਪਣੇ ਦੁੱਖਾਂ ਦਾ ਵਖਿਆਨ ਕਰਨਾ ਆਰੰਭ ਕੀਤਾ। ਉਸ ਦੱਸਿਆ ਕਿ ਮੇਰੇ ਘਰ ਵਾਲਾ ਮੈਨੂੰ ਕੁਟਦਾ ਰਹਿੰਦਾ ਹੈ। ਕੱਲ੍ਹ ਰਾਤ ਇਸ ਨੇ ਸ਼ਰਾਬ ਪੀ ਕੇ ਮੈਨੂੰ ਕੁੱਟਿਆ। ਕਹਿੰਦਾ ਤੇਰੇ ਕਾਰਣ ਅਸੀਂ ਨੁਕਸਾਨ ਝੱਲ ਰਹੇ ਹਾਂ ਤੂੰ ਸਾਡਾ ਜੀਣਾ ਮੁਸ਼ਕਲ ਕਰ ਦਿੱਤਾ ਹੈ। ਜਦ ਦੀ ਮੈਂ ਵਿਆਹੀ ਆਈ ਹਾਂ, ਉਹ ਉਦੋਂ ਦਾ ਹੀ ਰੋਜ਼ਾਨਾ ਵਾਂਗ ਸ਼ਰਾਬ ਪੀਂਦਾ ਹੈ ਤੇ ਖੇਤ 'ਚ ਹੀ ਕੱਢਦਾ ਹੈ। ਘਰੇ ਹੀ ਯਾਰਾਂ-ਦੋਸਤਾਂ ਨੂੰ ਰਾਤ ਦੇ ਸਮੇਂ ਬਿਠਾ ਕੇ ਸ਼ਰਾਬ ਪਿਆਉਂਦਾ ਹੈ। ਸਾਡਾ ਸੌਣ ਦਾ ਕੋਈ ਸਮਾਂ ਨਹੀ ਰਹਿੰਦਾ। ਉਹ ਆਨੇ ਬਹਾਨੇ ਮੇਰੀ ਕੁੱਟ-ਮਾਰ ਕਰਦਾ ਹੈ। ਜਿਸ ਦਿਨ ਨਾ ਪੀਤੀ ਹੋਵੇ ਉਸ ਦਿਨ ਠੀਕ ਰਹਿੰਦਾ ਹੈ ਤੇ ਮੇਰੇ ਤੋਂ ਇਲਾਵਾ ਘਰ ਪਰਿਵਾਰ ਦਾ ਵੀ ਫ਼ਿਕਰ ਕਰਦਾ ਹੈ। ਸਾਡੇ ਪੁੱਛਣ ਤੇ ਉਸ ਨੇ ਦੱਸਿਆ ਕਿ ਮੇਰੀ ਸੱਸ ਉਸ ਨੂੰ ਪੀਣ ਤੋਂ ਰੋਕਣ ਦੀ ਬਜਾਏ, ਉਲਟਾ ਉਸ ਨੂੰ ਸ਼ਹਿ ਦਿੰਦੀ ਹੈ। ਮੇਰੀ ਇੱਕ ਨਣਾਨ ਦਾ ਪਹਿਲਾ ਘਰ ਵਾਲਾ ਨਿੱਤ ਦਾ ਸ਼ਰਾਬੀ ਸੀ ਤਾਂ ਉਸ ਨੂੰ ਛੱਡ ਕੇ ਦੂਜੀ ਜਗ੍ਹਾ ਤੋਰਿਆ। ਉਹ ਵੀ ਸ਼ਰਾਬੀ ਹੈ, ਜਿਸ ਕਰਕੇ ਉਹ ਸਾਡੇ ਘਰ ਬੈਠੀ ਹੈ। ਮੈਂ ਉਸ ਦੇ ਪਰਿਵਾਰ ਦੀ ਵੀ ਸੇਵਾ ਸੰਭਾਲ ਕਰਦੀ ਹਾਂ। ਘਰ 'ਚ ਮੇਰੇ ਸਹੁਰਾ ਸਾਹਿਬ ਤੋਂ ਇਲਾਵਾ ਕੰਮ 'ਚ ਕੋਈ ਮੈਂਬਰ ਮੇਰਾ ਹੱਥ ਨਹੀਂ ਵਟਾਉਂਦਾ। ਮੇਰੇ ਪੇਕੇ ਗਰੀਬ ਹਨ ਪਰ ਫਿਰ ਵੀ ਉਹ ਮੇਰੀ ਹਰ ਲੋੜ ਪੂਰੀ ਕਰਨ ਦੀ ਕੋਸ਼ਿਸ਼ ਕਰਦੇ ਹਨ। ਮੈਂ ਆਪਣੀ ਸੱਸ ਦੀ ਕਿਸੇ ਵੀ ਮੰਗ ਨੂੰ ਕਦੇ ਅਣਗੌਲਿਆਂ ਨਹੀਂ ਕੀਤਾ। ਜਦ ਅਸੀਂ ਉਸ ਤੋਂ ਵਾਪਰਦੀਆਂ ਘਟਨਾਵਾਂ ਬਾਰੇ ਪੁੱਛਿਆ ਤਾਂ ਉਸ ਨੇ ਕਿਹਾ ਕਿ ਮੈਨੂੰ ਇਸ ਬਾਰੇ ਕੁਛ ਨਹੀਂ ਪਤਾ। ਬੱਸ, ਮੇਰਾ ਸਰੀਰ ਭਾਰਾ ਹੋ ਜਾਂਦਾ ਹੈ। ਸਾਨੂੰ ਇਸ ਤੋਂ ਸਪੱਸ਼ਟ ਹੋ ਗਿਆ ਕਿ ਉਹ ਘਰ ਦੀਆਂ ਮਾੜੀਆਂ ਹਾਲਤਾਂ ਦੇ ਚਲਦਿਆਂ ਅਜਿਹਾ ਕੁਝ ਹਿਸਟੀਰੀਏ ਦੇ ਪ੍ਰਭਾਵ 'ਚ ਕਰਦੀ ਹੈ।

ਜਦ ਅਸੀਂ ਉਸ ਨੂੰ ਪੁੱਛਿਆ ਕਿ ਤੁਹਾਡੇ ਘਰ 'ਚ ਵਾਪਰਨ ਵਾਲੀਆਂ ਘਟਨਾਵਾਂ ਕਿਸ ਤਰ੍ਹਾਂ ਬੰਦ ਹੋ ਸਕਦੀਆਂ ਹਨ ਤੇ ਤੇਰੀ ਖੁਸ਼ੀ ਕਿੰਜ ਵਾਪਸ ਆ ਸਕਦੀ ਹੈ ਤਾਂ ਉਸ ਨੇ ਕਿਹਾ ਕਿ ਜੇਕਰ ਮੇਰੇ ਘਰ ਵਾਲਾ ਸ਼ਰਾਬ ਛੱਡ ਦੇਵੇ ਤਾਂ ਸਾਡੇ ਘਰ 'ਚ ਸੁਖ ਦੇ ਦਿਨ ਵਾਪਸ ਆ ਸਕਦੇ ਹਨ।

**ਬਾਕੀ ਸਫ਼ਾ 45 'ਤੇ...**

# ਅੰਧਵਿਸ਼ਵਾਸ ਦੀ ਦਲਦਲ



ਸੁਖਵਿੰਦਰ ਕੌਰ ਖ਼ੋਸਾ

ਮਾਪਿਆਂ, ਸਰਪ੍ਰਸਤ ਜਾਂ ਅਧਿਆਪਕਾਂ ਦਾ ਇੱਕ ਵੱਡਾ ਰੋਲ ਹਰ ਇਨਸਾਨ ਦੀ ਸਖਸ਼ੀਅਤ 'ਤੇ ਦਿਸਦਾ ਹੈ। ਬਹੁਤ ਸਾਰੀਆਂ ਗੱਲਾਂ ਦਾ ਪ੍ਰਭਾਵ ਛੋਟੀ ਉਮਰੇ ਹੀ ਮਾਪਿਆਂ ਤੋਂ ਬਾਲਕ ਲੈ ਲੈਂਦੇ ਹਨ। ਕੁਝ ਚੰਗੀ ਸਖਸ਼ੀਅਤ ਵਾਲੇ ਮਾਪੇ, ਬੱਚਿਆਂ ਨੂੰ ਚੰਗੇ ਆਤਮ-ਵਿਸ਼ਵਾਸ ਨਾਲ ਜੀਣਾ ਸਿਖਾ ਦਿੰਦੇ ਹਨ। ਅਜਿਹੇ ਬੱਚੇ ਵੱਡੇ ਹੋ ਕੇ ਚੰਗੇ ਆਤਮਵਿਸ਼ਵਾਸ ਨਾਲ ਜੀਣਾ ਸਿੱਖ ਲੈਂਦੇ ਹਨ ਤੇ ਦੀਮਾਗ ਨੂੰ ਕਮਜ਼ੋਰ ਕਰਨ ਵਾਲੀਆਂ ਗੱਲਾਂ ਤੋਂ ਦੂਰ ਰਹਿੰਦੇ ਹਨ। ਖ਼ੈਰ! ਹਰ ਮਾਂ-ਬਾਪ ਹੀ ਬੱਚੇ ਨੂੰ ਚੰਗਾ ਬਣਾਉਣਾ ਚਾਹੁੰਦਾ ਹੈ ਪਰ ਖੁਦ ਕਈ ਵਾਰ ਅਜਿਹੀ ਦਲਦਲ ਵਿੱਚ ਧਸੇ ਹੁੰਦੇ ਹਨ ਕਿ ਅਣਜਾਣਪੁਣੇ ਵਿੱਚ ਉਸ ਬਾਰੇ ਨਹੀਂ ਪਤਾ ਹੁੰਦਾ ਤੇ ਆਪਣੀ ਔਲਾਦ ਨੂੰ ਵੀ ਉਸੇ ਦਲਦਲ ਵਿੱਚ ਧੱਕ ਦਿੰਦੇ ਹਨ। ਜਿਸ ਦਾ ਹਰਜਾਨਾ ਉਹ ਸਾਰੀ ਉਮਰ ਭੁਗਤਦੇ ਹਨ। ਸੌਖੀ ਤਰ੍ਹਾਂ ਕੋਈ ਉਸ ਨੂੰ ਦਲਦਲ ਵਿੱਚੋਂ ਬਾਹਰ ਨਹੀਂ ਕੱਢ ਸਕਦਾ।

ਮੇਰੀ ਡਿਊਟੀ ਇੱਕ ਸੀਨੀਅਰ ਸੈਕੰਡਰੀ ਸਕੂਲ ਵਿੱਚ ਬਤੌਰ ਸੁਪਰਡੈਂਟ ਲੱਗੀ ਸੀ। ਹਿਸਾਬ ਦਾ ਪੇਪਰ ਸੀ। ਵੀਹ ਕੁ ਮਿੰਟ ਹੋ ਗਏ ਸਨ, ਪੇਪਰ ਸ਼ੁਰੂ ਹੋਇਆਂ। ਮੈਂ ਉੱਤਰ ਪੱਤਰੀ 'ਤੇ ਹਸਤਾਖ਼ਰ ਕਰਨ ਲਈ ਪਹਿਲੇ ਕਮਰੇ ਵਿੱਚ ਗਈ। ਇੱਕ ਪਤਲੀ ਜਿਹੀ ਲੜਕੀ ਚੁੱਪਚਾਪ ਬੈਠੀ ਹੋਈ ਸੀ। ਉਸ ਨੇ ਉੱਤਰ ਪੱਤਰੀ 'ਤੇ ਆਪਣਾ ਰੋਲ ਨੰਬਰ ਵਗੈਰਾ ਵੀ ਨਹੀਂ ਲਿਖਿਆ ਸੀ ਅਤੇ ਨਾ ਹੀ ਪ੍ਰਸ਼ਨ ਪੱਤਰ ਖੋਲ੍ਹਿਆ ਸੀ। ਮੈਂ ਉਸ ਨੂੰ ਪੁੱਛਿਆ, 'ਬੇਟੇ ਪੇਪਰ ਕਿਉਂ ਨਹੀਂ ਕਰ ਰਹੀ?' ਏਨਾ ਪੁੱਛਣ 'ਤੇ ਉਹ ਬੜੇ ਉਦਾਸ ਲਹਿਜੇ ਵਿੱਚ ਬੋਲੀ, 'ਜੀ, ਮੇਰਾ ਪੈੱਨ ਗੁੰਮ ਹੋ ਗਿਆ ਹੈ।' ਮੇਰੇ ਪੈੱਨ ਦੇਣ 'ਤੇ ਉਹ ਬੋਲ, 'ਨਹੀਂ ਜੀ, ਮੈਂ ਇਹ ਪੈੱਨ ਨਹੀਂ ਲੈਣਾ, ਜਿਹੜਾ ਪੈੱਨ ਗੁੰਮ ਹੋਇਆ ਹੈ, ਉਹ ਮੈਨੂੰ ਬਾਬਾ ਜੀ ਨੇ ਦਿੱਤਾ ਸੀ, ਮੈਂ ਉਸੇ ਪੈੱਨ ਨਾਲ ਹੀ ਪੇਪਰ ਕਰਨਾ ਹੈ।' ਮੈਂ ਉਸ ਨੂੰ ਪੁੱਛਿਆ, 'ਕਿਹੋ ਜਿਹਾ ਪੈੱਨ ਸੀ।' ਉਸ ਨੇ ਤੀਜੇ ਮੇਜ਼ ਉੱਤੇ ਬੈਠੀ ਲੜਕੀ ਦੇ ਪੈੱਨ ਜੋ ਗੂੜ੍ਹੇ ਪੀਲੇ ਰੰਗ ਦਾ ਸੀ, ਵੱਲ ਇਸ਼ਾਰਾ ਕਰਦਿਆਂ ਕਿਹਾ, 'ਜੀ, ਉਸ ਵਰਗਾ ਸੀ।' ਜੋ ਪੈੱਨ ਲੜਕੀ ਨੇ ਦਿਖਾਇਆ ਉਹ ਪਤਲਾ ਪੈੱਨ ਜਿਸ ਵਿੱਚ ਦੁਬਾਰਾ ਰਿਫ਼ਲ ਨਹੀਂ ਪਾਇਆ ਜਾ ਸਕਦਾ ਸੀ, ਜਿਸ ਦੀ ਕੀਮਤ ਅੰਦਾਜ਼ਨ 2 ਰੁਪਏ ਹੁੰਦੀ ਹੈ। ਉਸ ਤੋਂ ਬਾਅਦ ਮੈਨੂੰ ਜੋ ਜਾਣਕਾਰੀ ਮਿਲੀ, ਉਹ ਇਸ ਪ੍ਰਕਾਰ ਸੀ ਕਿ ਲੜਕੀ ਕਾਫ਼ੀ ਹੁਸ਼ਿਆਰ ਸੀ, ਉਸ ਦੇ ਮਾਤਾ-ਪਿਤਾ ਇੱਕ ਬਾਬੇ (ਸਾਧੂ) 'ਤੇ ਕਾਫ਼ੀ ਵਿਸ਼ਵਾਸ ਕਰਦੇ ਸਨ। ਉਹਨਾਂ ਦਾ ਟੂਣਾ-ਟਾਮਣਾਂ ਵਿੱਚ ਵੀ ਕਾਫ਼ੀ ਵਿਸ਼ਵਾਸ ਸੀ। ਉਹਨਾਂ ਨੇ ਇਹ ਪੈੱਨ ਉਸ ਬਾਬੇ ਤੋਂ ਲਿਆ ਕਿ ਲੜਕੀ ਨੂੰ ਦਿੱਤਾ ਸੀ। ਉਹਨਾਂ ਦਾ ਵਿਸ਼ਵਾਸ ਸੀ ਕਿ ਲੜਕੀ ਦੇ ਚੰਗੇ ਨੰਬਰ ਇਸ ਪੈੱਨ ਦੇ ਲਿਖਣ ਨਾਲ ਆਉਣਗੇ। ਪਰੰਤੂ ਰਸਤੇ ਵਿੱਚ ਪੈੱਨ ਕਿਧਰੇ ਗੁੰਮ ਹੋ ਗਿਆ ਸੀ।

ਉਸਦੇ ਪੈੱਨ ਬਾਰੇ ਨਾ ਹੀ ਮੈਂ ਹੋਕਾ ਦੇ ਸਕਦੀ ਸੀ ਕਿ, 'ਕਿਸੇ ਨੂੰ ਪੈੱਨ ਲੱਭਿਆ ਹੈ?' ਤੇ ਨਾ ਹੀ ਉਸ ਵਕਤ ਲੜਕੀ ਨੂੰ ਬਹੁਤ ਜ਼ੋਰ ਦੇ ਕੇ ਸਮਝਾਇਆ ਜਾ ਸਕਦਾ ਸੀ। ਇਸ ਨਾਲ ਬਾਕੀ ਬੱਚਿਆਂ ਦਾ ਵੀ ਸਮਾਂ ਖਰਾਬ ਹੁੰਦਾ ਸੀ, ਪਰ ਮੇਰਾ ਮਨ ਬੜਾ ਦੁਖੀ ਸੀ, ਕਿ ਕੈਸਾ ਅੰਧਵਿਸ਼ਵਾਸ ਹੈ ਜਿਸ ਨਾਲ ਇੱਕ ਹੁਸ਼ਿਆਰ ਵਿਦਿਆਰਥਣ ਆਪਣਾ ਪੇਪਰ ਖਰਾਬ ਕਰ ਰਹੀ ਹੈ। ਸਮਾਂ ਤਕਰੀਬਨ ਘੰਟਾ ਬੀਤ ਗਿਆ ਸੀ। ਮੈਂ ਆਪਣੇ ਹਾਲ ਵਿੱਚ ਸੀਟ 'ਤੇ ਆ ਕੇ ਬੈਠ ਗਈ। ਮੇਰਾ ਦਿਲ ਬੜਾ ਕਰਦਾ ਸੀ, ਬੱਚੀ ਕਿਸੇ ਨਾ ਕਿਸੇ ਤਰ੍ਹਾਂ ਪੇਪਰ ਕਰ ਲਵੇ ਪਰੰਤੂ ਕੋਈ ਪੇਸ਼ ਨਹੀਂ ਚੱਲ ਰਹੀ ਸੀ। ਨਿਗਰਾਨ ਅਧਿਆਪਕ ਨੇ ਵੀ ਇੱਕ-ਦੋ ਵਾਰ ਕਿਹਾ ਪ੍ਰੰਤੂ ਲੜਕੀ ਹੋਰ ਪੈੱਨ ਲੈਣ ਲਈ ਨਹੀਂ ਮੰਨੀ। ਮਾਪਿਆਂ ਘਰ ਫ਼ੋਨ ਵੀ ਨਹੀਂ ਸੀ ਕਿ ਘਰ ਤੋਂ ਹੋਰ ਪੈੱਨ ਮੰਗਵਾਇਆ ਜਾਂਦਾ। ਮੈਨੂੰ ਬੱਚੇ 'ਤੇ ਤਰਸ ਅਤੇ ਮਾਂ-ਬਾਪ 'ਤੇ ਗੁੱਸਾ ਆ ਰਿਹਾ ਸੀ। ਜਿਹੋ ਜਿਹੀ ਸਥਿੱਤੀ ਵਿੱਚ ਬੱਚੀ ਫਸੀ ਸੀ, ਉਹ ਸਭ ਜਨਮ ਦਾਤਿਆਂ ਦੀ ਦੇਣ ਸੀ। ਮੇਰਾ ਦਫ਼ਤਰੀ ਕੰਮ ਕਰਨ ਨੂੰ ਬੇਸ਼ੱਕ ਦਿਲ ਨਹੀਂ ਸੀ ਕਰ ਰਿਹਾ, ਪਰੰਤੂ ਕੰਮ ਬਹੁਤ ਸਾਰਾ ਸੀ ਅਤੇ ਕਰਿਆਂ ਹੀ ਸਰਨਾ ਸੀ।

ਮੇਰੀ ਸਹਾਇਕ ਕਲਰਕ ਕੋਲ ਇੱਕ ਪਲਾਸਟਿਕ ਦੇ ਡੱਬੇ ਵਿੱਚ ਸਕੈਚ, ਰਬੜ, ਟੈਗ, ਆਲ ਪਿੰਨ, ਪੈੱਨ, ਪੈਨਸਿਲ ਆਦਿ ਸਨ। ਉਸ ਵਿੱਚੋਂ ਇੱਕ ਉਸ ਪੈੱਨ ਨਾਲ ਹੀ ਗੂੜ੍ਹੇ ਪੀਲੇ ਰੰਗ ਦਾ ਪੈੱਨ ਪਿਆ ਸੀ ਜੋ ਲੜਕੀ ਨੇ ਇਸ਼ਾਰਾ ਕਰਕੇ ਦਿਖਾਇਆ ਸੀ, ਮੈਂ ਉਹ ਪੈੱਨ ਚੁੱਕ ਲਿਆ, ਬੇਸ਼ੱਕ ਮੇਰੀ

ਆਤਮਾ ਨਹੀਂ ਮੰਨਦੀ ਸੀ ਕਿ ਅਜਿਹਾ ਕੀਤਾ ਜਾਵੇ ਪਰੰਤੂ ਇੱਕ ਹੁਸ਼ਿਆਰ ਵਿਦਿਆਰਥਣ ਦੀ ਜ਼ਿੰਦਗੀ ਦਾ ਸਵਾਲ ਸੀ, ਮੈਂ ਉਸ ਲੜਕੀ ਕੋਲ ਪੈੱਨ ਲੈ ਕੇ ਚਲੀ ਗਈ ਤੇ ਪੁੱਛਿਆ, 'ਬੇਟੇ ਕਿਤੇ ਇਹ ਤਾਂ ਨਹੀਂ ਤੇਰਾ ਪੈੱਨ, ਜੋ ਗੁੰਮਿਆ ਹੈ।' ਉਸ ਨੇ ਕਿਹਾ, 'ਜੀ ਇਹੀ ਹੈ, ਲੱਭ ਗਿਆ ਜੀ।' ਉਹ ਹਿੰਮਤ ਜਿਹੀ ਕਰਕੇ ਬੋਲੀ। ਮੈਂ ਨਾ ਚਾਹੁੰਦੇ ਹੋਏ ਵੀ, ਹਾਂ ਕਿਹਾ ਅਤੇ ਉਸ ਨੇ ਪੈੱਨ ਲੈ ਲਿਆ। ਜਦ ਮੈਂ ਮੁੜਣ ਲੱਗੀ ਤਾਂ ਉਹ ਫਿਰ ਭਰੇ ਮਨ ਨਾਲ ਬੋਲੀ, 'ਜੀ ਮੈਨੂੰ ਪੂਰਾ ਵਿਸ਼ਵਾਸ ਸੀ ਬਾਬਾ ਜੀ 'ਤੇ.....!' ਅਤੇ ਉਹ ਫ਼ਟਾਫਟ ਪੇਪਰ ਕਰਨ ਲੱਗੀ। ਮੈਨੂੰ ਉਸ ਦੀ ਮਾਨਸਿਕ ਹਾਲਤ ਤੇ ਤਰਸ ਆ ਰਿਹਾ ਸੀ।

ਜਦ ਪੇਪਰ ਖ਼ਤਮ ਹੋਇਆ ਤਾਂ ਉਹ ਖ਼ੁਸ਼ ਨਜ਼ਰ ਆ ਰਹੀ ਸੀ। ਮੈਂ ਉਸ ਨੂੰ ਪੁੱਛਿਆ, 'ਤੇਰਾ ਪੇਪਰ ਕਿਵੇਂ ਹੋਇਆ?' ਉਸ ਨੇ ਕਿਹਾ ਕਿ ਬਹੁਤ ਵਧੀਆ। ਮੈਂ ਉਸ ਨੂੰ ਕਿਹਾ ਕਿ ਇਹ ਤਾਂ ਮਿਹਨਤ ਤੇ ਲਗਨ ਦਾ ਨਤੀਜਾ ਹੈ, ਬਾਬਿਆਂ ਦਾ ਆਸ਼ੀਰਵਾਦ ਤਾਂ ਮਹਿਜ਼ ਫਰਜ਼ੀ ਹੁੰਦਾ ਹੈ। ਤੇਰੀ ਪੈੱਨ ਵਾਲੀ ਗੱਲ ਵੀ ਇਹੋ ਹੈ। ਜਿਸ ਪੈੱਨ ਨਾਲ ਤੂੰ ਪੇਪਰ ਕੀਤਾ ਹੈ, ਉਹ ਤੇਰੇ ਬਾਬੇ ਦਾ ਨਹੀਂ ਸੀ ਬਲਕਿ ਉਸੇ ਰੰਗ ਦਾ ਪੈੱਨ ਮੈਂ ਤੈਨੂੰ ਆਪਣੇ ਕੋਲੋਂ ਦਿੱਤਾ ਸੀ। ਇਹ ਸੁਣ ਕੇ ਉਸ ਦੇ ਚਿਹਰੇ ਦਾ ਰੰਗ ਉੱਤਰ ਗਿਆ ਤੇ ਉਹ ਹੈਰਾਨੀ ਨਾਲ ਮੇਰੇ ਵੱਲ ਤੱਕਣ ਲੱਗੀ।  9417206185.

ਸਫ਼ਾ 27 ਦੀ ਬਾਕੀ...(ਪਰਾਸ਼ਕਤੀ ਨਹੀਂ !)

ਨਾ ਆਇਆ। ਥੋੜੀ ਜਿਹੀ ਹਿਚਕਚਾਹਟ ਬਾਅਦ, ਮੈਂ ਹੌਂਸਲਾ ਕੀਤਾ ਅਤੇ ਆਪਣੇ ਨਾਸਤਿਕ ਹੋਣ ਬਾਰੇ ਦੱਸਿਆ। ਬੁਲਾਰੇ ਨੇ ਹੈਰਾਨ ਹੋ ਕੇ ਮੈਨੂੰ ਪੁੱਛਿਆ ਕਿ ਕੀ ਮੈਂ ਵਾਕਿਆ ਹੀ ਕਾਸੇ 'ਚ ਵਿਸ਼ਵਾਸ ਨਹੀਂ ਕਰਦੀ? ਮੇਰਾ ਜੁਆਬ ਸੀ, ਮੈਂ ਲੋਕਾਂ 'ਚ ਵਿਸ਼ਵਾਸ ਕਰਦੀ ਹਾਂ। ਮੈਨੂੰ ਯਕੀਨ ਹੈ ਕਿ ਹਮਦਰਦੀ, ਹੌਂਸਲਾ ਅਤੇ ਰਚਨਾਤਮਿਕਤਾ, ਲੋਕਾਂ ਵਿੱਚ ਕਾਲਪਨਿਕ 'ਰੱਬ' ਨਾਲੋਂ, ਜ਼ਿਆਦਾ ਸ਼ਕਤੀ ਦਾ ਸੰਚਾਰ ਕਰਦੇ ਹਨ। ਇਹੀ ਕੁਝ ਹੈ, ਜਿਸ ਦੀ ਮੈਨੂੰ ਲੋੜ ਹੈ।

ਬੁਲਾਰੇ ਦੇ ਚਿਹਰੇ 'ਤੇ ਹਿਕਾਰਤ ਦੇ ਭਾਵ ਸਨ। ਅਗਲੇ ਦਿਨ ਲੈਕਚਰ ਹਾਲ 'ਚ ਬਹੁਤ ਸਾਰੇ ਸਹਿਪਾਠੀ ਮੇਰੇ ਦੁਆਲੇ ਇਕੱਠੇ ਹੋ ਗਏ ਤੇ ਮੇਰੇ ਵਿਸ਼ਵਾਸਾਂ ਬਾਰੇ ਪੁੱਛਣ ਲੱਗੇ। ਮੈਂ ਦੱਸਦਿਆਂ ਹੋਇਆ ਖੁਸ਼ ਸਾਂ, ਪਰ ਇੱਕ ਜਣਾ, ਇਹ ਜਾਣ ਕੇ ਸੜਿਆ ਬਲਿਆ ਬੈਠਾ ਸੀ, ਕਿ ਮੇਰਾ ਕੋਈ ਧਾਰਮਿਕ ਵਿਸ਼ਵਾਸ ਨਹੀਂ ਹੈ। ਉਸ ਨੇ ਕਿਹਾ ਕਿ ਮੇਰੇ ਨਾਲੋਂ ਤਾਂ ਮੁਸਲਮਾਨ ਵੀ ਚੰਗੇ ਹਨ। ਮੈਂ ਆਪਣੇ ਬਚਪਨ ਬਾਰੇ ਸੋਚਦੀ ਹਾਂ, ਜਦੋਂ ਮੈਂ ਪੰਜਾਂ ਵਰ੍ਹਿਆਂ ਦੀ ਸੀ, ਅਕਲਵਾਨ ਹੋਣ ਲਈ ਪ੍ਰਾਰਥਨਾ ਕਰਿਆ ਕਰਦੀ ਸਾਂ। ਬੇਸ਼ੱਕ ਹੁਣ ਮੈਂ 'ਰੱਬ' ਅੱਗੇ ਕੋਈ ਪ੍ਰਾਰਥਨਾ ਨਹੀਂ ਕਰਦੀ, ਮੈਂ ਲਗਾਤਾਰ ਜਗਿਆਸੂ, ਹਾਜ਼ਰ ਜੁਆਬ ਅਤੇ ਬੁੱਧੀਮਾਨ ਹੋਣ ਬਾਰੇ ਯਤਨਸ਼ੀਲ ਰਹਿੰਦੀ ਹਾਂ ਪ੍ਰੰਤੂ ਮੇਰੇ ਪੰਜ ਵਰ੍ਹਿਆਂ ਦੇ ਮਨ ਅਤੇ ਹੁਣ ਦੇ ਮਨ 'ਚ ਇਹ ਫਰਕ ਹੈ ਕਿ ਮੇਰਾ ਵਿਸ਼ਵਾਸ ਉੱਪਰ ਵਲ ਜਾਣ ਦੀ ਬਜਾਏ ਅੰਦਰ ਵੱਲ ਸੇਧਿਤ ਹੋ ਗਿਆ ਹੈ।

 ਅਨੁ: ਅ.ਗੋ.

ਸਫ਼ਾ43 ਦੀ ਬਾਕੀ...(ਕੇਸ ਰਿਪੋਰਟ)

ਅਸੀਂ ਉਸ ਦੇ ਪਤੀ ਨੂੰ ਬੁਲਾ ਕੇ ਗੱਲਬਾਤ ਕੀਤੀ ਤੇ ਕਿਹਾ ਕਿ ਜੇਕਰ ਤੂੰ ਆਪਣੇ ਘਰ ਨੂੰ ਵਸਦਾ ਰਸਦਾ ਵੇਖਣਾ ਚਾਹੁੰਦਾ ਹੈਂ ਤਾਂ ਤੈਨੂੰ ਸ਼ਰਾਬ ਛੱਡਣੀ ਪਵੇਗੀ। ਉਸ ਨੇ ਅਜਿਹਾ ਕਰਨ ਲਈ ਹਾਮੀ ਭਰੀ। ਫਿਰ ਅਸੀਂ ਉਸ ਦੀ ਮਾਤਾ ਨੂੰ ਬੁਲਾ ਕੇ ਸਮਝਾਇਆ ਕਿ ਤੂੰ ਆਪਣੀ ਨੂੰਹ ਨਾਲ ਵਧੀਕੀਆਂ ਬੰਦ ਕਰ ਦੇ। ਉਹ ਇਹਨਾ ਗੱਲਾਂ ਤੋਂ ਸਾਫ਼ ਮੁੱਕਰ ਗਈ ਤੇ ਕਹਿਣ ਲੱਗੀ ਮੈਂ ਤਾਂ ਇਸ ਨਾਲ ਧੀਆਂ ਵਾਂਗੂੰ ਵਰਤਾਉ ਕਰਦੀ ਹਾਂ। ਉਹ ਹੋਰ ਏਧਰਲੀਆਂ-ਓਧਰਲੀਆਂ ਗੱਲਾਂ ਕਰਨ ਲੱਗੀ। ਉਸ ਨਾਲ ਆਪਣੇ ਪਰਿਵਾਰ ਦੇ ਮੈਂਬਰਾਂ ਵਰਗਾ ਵਿਵਹਾਰ ਕਰਨਾ ਪਵੇਗਾ। ਅਜਿਹਾ ਸੁਣ ਕੇ ਉਹ ਆਪਣੀ ਨੂੰਹ ਪ੍ਰਤੀ ਆਪਣਾ ਵਤੀਰਾ ਬਦਲਣ ਲਈ ਤਿਆਰ ਹੋ ਗਈ।

ਫਿਰ ਅਸੀਂ ਸਾਰੇ ਪਰਿਵਾਰ ਨੂੰ ਇੱਕ ਥਾਂ ਇਕੱਠੇ ਕਰ ਲਿਆ। ਜਦ ਜਸਮੀਤ ਨੂੰ ਬੁਲਾਇਆ ਤਾਂ ਉਹ ਉਸ ਸਮੇਂ, ਚਿਰਾਂ ਬਾਅਦ ਸੌਂ ਕੇ ਆਪਣੀ ਮਾਨਸਿਕ ਦਸ਼ਾ ਠੀਕ ਕਰ ਰਹੀ ਸੀ। ਮੈਂ ਸਾਰਿਆਂ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਤੁਸੀਂ ਸਾਰੇ ਪਰਿਵਾਰ ਨੇ ਪਿਆਰ ਨਾਲ ਰਹਿਣਾ ਹੈ, ਇੱਕ ਦੂਜੇ ਨਾਲ ਕੰਮ ਵਿੱਚ ਹੱਥ ਵਟਾਉਣਾ ਹੈ। ਕਿਸੇ ਨਾਲ ਵਿਤਕਰਾ ਨਹੀਂ ਕਰਨਾ। ਨੂੰਹ ਰਾਣੀ ਦਾ ਪੂਰਾ ਖ਼ਿਆਲ ਰੱਖਣਾ ਹੈ। ਸੁਮੇਲ ਸਿੰਘ ਅੱਜ ਤੋਂ ਬਾਅਦ ਤੂੰ ਸ਼ਰਾਬ ਨਹੀਂ ਪੀਵੇਂਗਾ ਤੇ ਅਸੀਂ ਗਾਰੰਟੀ ਕਰਦੇ ਹਾਂ ਕਿ ਅੱਜ ਬਾਅਦ ਨਾ ਕੱਪੜੇ ਕੱਟੇ ਜਾਣਗੇ, ਨਾ ਅੱਗ ਲੱਗੇਗੀ ਤੇ ਰੋੜੇ ਆਦਿ ਡਿੱਗਣ ਦੀਆਂ ਘਟਨਾਵਾਂ ਵਾਪਰਨਗੀਆਂ ਹਾਂ ਅੱਜ ਤੋਂ ਬਾਅਦ ਕਿਸੇ ਤੇ ਸ਼ੱਕ ਨਹੀਂ ਕਰਨਾ ਨਾ ਹੀ ਸਾਧਾਂ ਬਾਬਿਆਂ ਕੋਲ ਜਾਣਾ, ਜੇ ਕਰ ਲੋੜ ਪਵੇ ਤਾਂ ਸਾਨੂੰ ਬੁਲਾ ਸਕਦੇ ਹੋ। ਅਸੀਂ ਉਨ੍ਹਾਂ ਨੂੰ ਪੜ੍ਹਨ ਲਈ ਤਰਕਸ਼ੀਲ ਸਾਹਿਤ ਦਿੱਤਾ। ਜਾਂਦੇ ਸਮੇਂ ਪਰਿਵਾਰ ਦੀਆਂ ਅੱਖਾਂ 'ਚ ਚਮਕ ਸੀ। ਉਨ੍ਹਾਂ ਨੇ ਸਾਡੇ ਸੁਝਾਵਾਂ ਤੇ ਅਮਲ ਕੀਤਾ ਤੇ ਉਸ ਦਿਨ ਤੋਂ ਬਾਅਦ ਕੋਈ ਘਟਨਾ ਨਹੀਂ ਵਾਪਰੀ ਅਤੇ ਪਰਿਵਾਰ ਠੀਕ ਠਾਕ ਰਹਿ ਰਿਹਾ ਹੈ। ✤ *94179-23785*

# ਸਰ੍ਹੀ (ਕੈਨੇਡਾ) 'ਚ ਤਾਂਤਰਿਕ ਬੇਨਕਾਬ



**ਪਰਮਿੰਦਰ ਕੌਰ ਸਵੈਚ**

ਅੰਧਵਿਸ਼ਵਾਸਾਂ ਦਾ ਵਪਾਰ ਭਾਰਤ ਵਿੱਚ ਹੀ ਨਹੀਂ ਵਿਦੇਸ਼ਾਂ ਵਿੱਚ ਵੀ ਚਲਦਾ ਹੈ। ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਕੈਨੇਡਾ ਵੱਲੋਂ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰਨ ਦਾ ਦਾਅਵਾ ਕਰਨ ਵਾਲੇ ਇੱਕ ਤਾਂਤਰਿਕ ਦਾ ਪਰਦਾ ਫ਼ਾਸ਼ ਕੀਤਾ ਗਿਆ ਜਿਹੜਾ ਅਖ਼ਬਾਰਾਂ 'ਚ ਦਿੱਤੇ ਜਾਂਦੇ ਇਸ਼ਤਿਹਾਰਾਂ ਰਾਹੀਂ ਇਹ ਦਾਅਵਾ ਕਰਦਾ ਸੀ ਕਿ ਉਹ ਹੱਥ ਤੇ ਚਿਹਰਾ ਪੜ੍ਹ ਕੇ, ਰਾਸ਼ੀ ਤੇ ਵਸਤੂ ਸ਼ਾਸਤਰ ਦੀ ਮਦਦ ਨਾਲ ਭੂਤ, ਭਵਿੱਖ ਤੇ ਵਰਤਮਾਨ ਬਾਰੇ ਦੱਸ ਸਕਦਾ ਹੈ। ਉਹ ਪਰਿਵਾਰਾਂ ਦੀਆਂ ਮੁਸ਼ਕਲਾਂ, ਪਤੀ ਪਤਨੀ ਦੇ ਰਿਸ਼ਤੇ, ਵਿਆਹ, ਕੰਮ-ਕਾਰ, ਬਾਲ ਬੱਚੇ, ਬਿਮਾਰੀ, ਧਨ, ਵਪਾਰ, ਪਿਆਰ, ਸਿਹਤ ਤੇ ਲੱਕੀ ਨੰਬਰਾਂ ਬਾਰੇ ਵੀ ਦੱਸਣ ਦਾ ਦਾਅਵਾ ਕਰਦਾ ਸੀ। ਕੈਨੇਡਾ ਸੁਸਾਇਟੀ ਦੇ ਮੈਂਬਰ ਇੰਦਰਜੀਤ ਸਿੰਘ ਧਾਲੀਵਾਲ ਨੇ ਫ਼ੋਨ ਰਾਹੀਂ ਦੱਸਿਆ ਕਿ ਉਨ੍ਹਾਂ ਦੇ ਕਿਸੇ ਦੋਸਤ ਦੀ ਭੈਣ ਤੋਂ ਇਹ ਤਾਂਤਰਿਕ 1100 ਡਾਲਰ ਲੁੱਟ ਚੁੱਕਾ ਹੈ ਤੇ ਹੁਣ ਹੋਰ ਲੁੱਟਣ ਦੀ ਤਾਕ ਵਿੱਚ ਹੈ। ਸੁਸਾਇਟੀ ਦੀ ਸਕੱਤਰ ਦੀ ਅਗਵਾਈ ਵਿੱਚ ਤਰਕਸ਼ੀਲਾਂ ਨੇ ਮੌਕੇ ਦੀ ਨਜ਼ਾਕਤ ਨੂੰ ਸਮਝਦਿਆਂ ਤੁਰੰਤ ਕਾਰਵਾਈ ਕੀਤੀ।

ਤਰਕਸ਼ੀਲਾਂ ਦੀ ਪੰਜ ਮੈਂਬਰੀ ਟੀਮ ਜਦ ਤਾਂਤਰਿਕ ਦੇ ਘਰ ਪਹੁੰਚੀ ਤਾਂ ਉਨ੍ਹਾਂ ਦੇਖਿਆ ਕਿ ਉਸ ਨੇ ਬੇਸਮੈਂਟ ਵਿੱਚ ਆਪਣੇ ਕਮਰੇ ਦੀ ਕੰਧ ਨੂੰ ਦੇਵੀ-ਦੇਵਤਿਆਂ ਦੀਆਂ ਤਸਵੀਰਾਂ ਨਾਲ ਸਜਾਇਆ ਹੋਇਆ ਸੀ।

ਪੀੜਿਤ ਔਰਤ ਦਾ ਮਸਲਾ ਇਹ ਸੀ ਕਿ ਉਸ ਦਾ ਪਤੀ ਭਾਰਤ 'ਚ ਇੰਡੀਆ 'ਚ ਰਹਿੰਦਾ ਹੈ। ਕਿਸੇ ਕਾਰਣ ਉਸ ਦੇ ਪਤੀ ਦਾ ਕੈਨੇਡਾ ਆਉਣ ਦਾ ਕੇਸ ਲਮਕ ਗਿਆ ਤੇ ਉਹ ਅਗਿਆਨਤਾ ਵਸ ਤਾਂਤਰਿਕ ਦੇ ਝਾਂਸੇ ਵਿੱਚ ਫ਼ਸ ਗਈ। ਇਸ ਪ੍ਰੇਸ਼ਾਨੀ ਦੇ ਚਲਦਿਆਂ ਇੱਕ ਦਿਨ ਜਦ ਉਸ ਨੇ ਇਸ ਤਾਂਤਰਿਕ ਬਾਬੇ ਦਾ ATN, TV ਤੇ ਇਸ਼ਤਿਹਾਰ ਵੇਖਿਆ ਤਾਂ ਉਸ ਨੇ ਦਿੱਤੇ ਪਤੇ ਤੇ ਸੰਪਰਕ ਕੀਤਾ। ਪਹਿਲੇ ਦਿਨ ਇਸ ਤਾਂਤਰਿਕ ਨੇ ਉਸ ਨੂੰ ਡੱਬੇ ਵਿੱਚ ਇੱਕ ਨਿੰਬੂ ਪਾ ਕੇ ਦਿੱਤਾ ਤੇ ਕਿਹਾ, 'ਇਸ ਨੂੰ ਕੱਲ੍ਹ ਨੂੰ ਖੋਲ੍ਹੀਂ।'
ਉਸ ਨੇ ਉਸੇ ਤਰ੍ਹਾਂ ਹੀ ਕੀਤਾ। ਦੂਸਰੇ ਦਿਨ, ਉਸ ਡੱਬੇ ਵਿੱਚੋਂ ਨਿੰਬੂ ਗਾਇਬ ਸੀ। ਤਾਂਤਰਿਕ ਨੇ ਟ੍ਰਿਕ ਨਾਲ ਉਸ ਡੱਬੇ ਵਿੱਚ ਨਿੰਬੂ ਤਾਂ ਪਾਇਆ ਹੀ ਨਹੀਂ ਸੀ। ਔਰਤ ਡਰ ਗਈ। ਉਸ ਵੱਲੋਂ ਮੁੜ ਸੰਪਰਕ ਕਰਨ ਤੇ ਤਾਂਤਰਿਕ ਨੇ 1000 ਡਾਲਰ ਦੀ ਮੰਗ ਕਰਦਿਆਂ ਕਿਹਾ ਕਿ ਇਹ ਫ਼ੀਸ ਤਾਰਨ ਤੇ ਉਸ ਦੀ ਸਮੱਸਿਆ ਹੱਲ ਹੋ ਜਾਵੇਗੀ। ਫਿਰ ਉਹ ਆਪਣੇ ਲਈ ਮਿਕਸਰ, ਪ੍ਰੈੱਸ ਤੇ ਫਿਰ 11 ਤੋਲੇ ਸੋਨਾ ਤੇ ਹੋਰ ਹਜ਼ਾਰਾਂ ਡਾਲਰਾਂ ਦੀ ਮੰਗ ਕਰਨ ਲੱਗਾ। ਤਾਂਤਰਿਕ ਦਾ ਵਧਦਾ ਲਾਲਚ ਵੇਖ ਕੇ ਪੀੜਤ ਔਰਤ ਦੇ ਮਨ 'ਚ ਸ਼ੱਕ ਪੈਦਾ ਹੋ ਗਿਆ। ਉਸ ਨੇ ਆਪਣੇ ਭਰਾ ਨਾਲ ਗੱਲ ਕੀਤੀ, ਜਿਸ ਨੇ ਸਾਡੇ ਨਾਲ ਸੰਪਰਕ ਬਣਾਇਆ।

ਜਦ ਸੁਸਾਇਟੀ ਦੀ ਟੀਮ ਤਾਂਤਰਿਕ ਦੇ ਘਰ ਮੀਡੀਆ ਸਮੇਤ ਪਹੁੰਚੀ ਤਾਂ ਕੈਮਰਾ ਤੇ ਵੀਡੀਓ ਰਿਕਾਰਡਿੰਗ ਵੇਖ ਕੇ ਉਸ ਦੀ ਪਤਨੀ ਰੋ-ਰੋ ਕੇ ਸਾਰਿਆਂ ਦੇ ਪੈਰੀਂ ਪੈਂਦਿਆਂ ਆਪਣੇ ਬੱਚਿਆਂ ਦਾ ਵਾਸਤਾ ਪਾਉਣ ਲੱਗੀ। ਤਰਕਸ਼ੀਲ ਟੀਮ ਨੇ ਤਹਿਲਕਾ ਟੀ.ਵੀ., ਰੇਡੀਓ ਰੈੱਡ ਐੱਫ.ਐੱਮ. ਤੇ ਸ਼ੇਰੇ ਪੰਜਾਬ ਨਾਲ ਸੰਪਰਕ ਕੀਤਾ ਤੇ ਇਸ ਘਟਨਾ ਨੂੰ ਤੁਰੰਤ ਮੀਡੀਆ 'ਚ ਲਿਆਂਦਾ। ਇਸ਼ਤਿਹਾਰਾਂ ਵਿੱਚ ਆਪਣੇ ਆਪ ਨੂੰ ਪੰਡਤ ਹਰੀ ਪ੍ਰਸ਼ਾਦ ਜੋਸ਼ੀ ਕਹਿਣ ਵਾਲਾ ਇਹ ਠੱਗ ਜਲਦੀ ਹੀ ਤਰਲਿਆਂ ਤੇ ਉੱਤਰ ਆਇਆ। ਜਦ ਅਸੀਂ ਉਸ ਦਾ ਪਾਸਪੋਰਟ ਵੇਖਿਆ ਤਾਂ ਉਸ ਦਾ ਅਸਲੀ ਨਾਂ ਸੰਕਰਾਪਾ ਭਾਸਕਾਰਾ ਨਿਕਲਿਆ ਜਿਹੜਾ ਘੁੰਮਣ ਫਿਰਨ ਦਾ ਵੀਜ਼ਾ ਲੈ ਕੇ ਕੈਨੇਡਾ ਆਇਆ ਸੀ। ਇਸ ਤੋਂ ਪਹਿਲਾਂ ਉਹ ਇਸੇ ਵੀਜ਼ੇ ਨਾਲ ਅਮਰੀਕਾ, ਮਲੇਸ਼ੀਆ, ਸਿੰਘਾਪੁਰ ਤੇ ਆਸਟ੍ਰੇਲੀਆ ਆਦਿ ਦੇਸ਼ਾਂ ਵਿੱਚ ਵੀ ਜਾ ਚੁੱਕਾ ਸੀ। ਹੈਰਾਨੀ ਦੀ ਗੱਲ ਇਹ ਸੀ ਕਿ ਇਮੀਗਰੇਸ਼ਨ ਵਿਭਾਗ ਪੀੜਿਤ ਔਰਤ ਦੇ ਪਤੀ ਤੇ ਬੱਚੇ ਨੂੰ ਤਾਂ ਵੀਜ਼ਾ ਨਹੀਂ ਸੀ ਦੇ ਰਿਹਾ ਸਗੋਂ ਅਜਿਹੇ ਲੁਟੇਰੇ ਤਾਂਤਰਿਕਾਂ ਦੇ ਵੀਜ਼ੇ 'ਚ ਕੋਈ ਰੋਕ ਨਹੀਂ ਸੀ ਲਗਾ ਰਿਹਾ। ਠੱਗ ਤਾਂਤਰਕਿ ਨੇ 1100 ਡਾਲਰ ਮੋੜੇ ਤੇ ਲਿਖਤੀ ਮੁਆਫ਼ੀ ਮੰਗੀ ਤੇ ਵਾਪਸ ਇੰਡੀਆ ਪਰਤਣ ਦਾ ਵਾਅਦਾ ਕੀਤਾ। ਸਮੁੱਚੀ ਕਾਰਵਾਈ ਦੌਰਾਨ ਸੁਸਾਇਟੀ ਦੇ ਪ੍ਰਧਾਨ ਅਵਤਾਰ ਗਿੱਲ ਐਡਮਿੰਟਨ 'ਚ ਹੋਣ ਦੇ ਬਾਵਜੂਦ ਵੀ ਲਗਾਤਾਰ ਟੀਮ ਨਾਲ ਜੁੜੇ ਰਹੇ। ਕਿਰਨ ਔਲਖ, ਕੁਲਵਿੰਦਰ ਗਿੱਲ ਤੇ ਸਾਰੇ ਮੀਡੀਏ ਤੇ ਰੇਡੀਓ ਚੈਨਲਾਂ ਨੇ ਸਾਡਾ ਭਰਵਾਂ ਸਾਥ ਦਿੱਤਾ। ❏❏

* ਸਕੱਤਰ ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਕੈਨੇਡਾ

## 'ਸ਼ਕਤੀ' ਆਉਣ ਦਾ ਦਾਅਵਾ ਠੁੱਸ

**ਮੁਖਵਿੰਦਰ ਸਿੰਘ ਚੋਹਲਾ**

ਚੋਹਲਾ ਸਾਹਿਬ ਦੇ ਨੇੜਲੇ ਪਿੰਡ ਕੰਬੋ ਢਾਏ ਵਾਲਾ ਦੀ ਸ਼ਖੋ ਨਾਂ ਦੀ ਇੱਕ ਔਰਤ ਆਪਣੇ ਆਪ 'ਚ ਬਾਬਾ ਬੋਹੜਾਂਵਾਲਾ ਤੇ ਲੱਖਦਾਤਾ ਪੀਰ ਦੀ ਸ਼ਕਤੀ ਆਉਣ ਦਾ ਦਾਅਵਾ ਕਰਦੀ ਸੀ। ਪਿੰਡ ਚੰਬਾ ਕਲਾਂ ਦੇ ਮੰਗਲ ਸਿੰਘ ਦਾ 10 ਮਹੀਨਿਆਂ ਦਾ ਇੱਕ ਬੇਟਾ ਸੀ। ਅਗਿਆਨਤਾ ਵੱਸ ਉਹ ਬੱਚੇ ਨੂੰ ਇਸ ਔਰਤ ਕੋਲ ਲੈ ਗਏ। ਉਸ ਨੇ ਕਿਹਾ ਕਿ ਇਸ ਨੂੰ ਡਾਕਟਰੀ ਇਲਾਜ ਦੀ ਲੋੜ ਨਹੀਂ। ਇਸ ਨੂੰ "ਫਾਂਡਾ ਕਰਵਾਓ, ਇਹ ਜਲਦੀ ਠੀਕ ਹੋ ਜਾਵੇਗਾ। ਉਸਨੇ ਕਿਹਾ ਕਿ ਬੱਚੇ ਨੂੰ ਕਿਸੇ ਨੇ ਕੁਝ ਕਰਵਾਇਆ ਹੈ। ਬੱਚੇ ਦੀ ਹਾਲਤ ਸੁਧਰਨ ਦੀ ਬਜਾਏ ਵਿਗੜਦੀ ਗਈ ਤੇ ਡਾਕਟਰੀ ਇਲਾਜ ਨਾ ਹੋਣ ਕਾਰਣ ਉਸ ਦੀ ਮੌਤ ਹੋ ਗਈ। ਜਦ ਪੀੜਿਤ ਪਰਿਵਾਰ ਨੇ ਉਸ ਤੱਕ ਮੁੜ ਪਹੁੰਚ ਕੀਤੀ ਤਾਂ ਉਸ ਨੇ ਕਿਹਾ ਕਿ ਇਸ ਦੀ ਮੌਤ ਤਾਂ ਕਾਲੇ ਇਲਮ ਨਾਲ ਹੋਈ ਹੈ, ਜਿਸ ਨੂੰ ਤੁਹਾਡੇ ਘਰ ਆਈ ਇੱਕ ਜਨਾਨੀ ਨੇ ਕੀਤਾ ਹੈ, ਜੋ ਤੁਹਾਡੇ ਬੱਚੇ ਦਾ ਕੱਪੜਾ ਚੁਰਾ ਕੇ ਲੈ ਗਈ ਸੀ। ਦੁਖੀ ਪਰਿਵਾਰ ਨੇ ਆਪਣੇ ਭਾਈਚਾਰੇ 'ਚੋਂ ਹੀ ਇੱਕ ਔਰਤ ਤੇ ਇਹ ਦੋਸ਼ ਮੜ੍ਹਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦੀ ਸਾਂਝ ਦੁਸ਼ਮਣੀ ਵਿੱਚ ਬਦਲਣ ਲੱਗੀ। ਇਸੇ ਸਮੇਂ ਦੌਰਾਨ ਪੀੜਿਤ ਧਿਰ ਨੇ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕੀਤਾ। ਤਰਕਸ਼ੀਲਾਂ ਦੀ ਟੀਮ ਜਿਸ ਵਿੱਚ ਮੇਰੇ ਤੋਂ ਇਲਾਵਾ ਨਰਿੰਦਰ ਸ਼ੇਖ ਚੱਕ, ਰਜਵੰਤ ਬਾਗੜੀਆਂ, ਬਲਵੀਰ ਸਿੰਘ ਪਰਵਾਨਾ, ਬਲਵਿੰਦਰ ਬਿੱਟੂ, ਗੁਰਨਾਮ ਸਿੰਘ ਤੇ ਦਲਬੀਰ ਸਿੰਘ ਸ਼ਾਮਲ ਸਨ, ਜਦ ਉਸ ਗੈਬੀ ਸ਼ਕਤੀ ਦਾ ਦਾਅਵਾ ਕਰਨ ਵਾਲੀ ਔਰਤ ਦੇ ਘਰ ਜਾ ਕੇ ਉਸ ਨੂੰ ਚੁਣੌਤੀ ਦਿੱਤੀ ਗਈ ਤਾਂ ਉਹ ਤੌਬਾ ਕਰ ਗਈ। ਉਸ ਨੇ ਤਰਕਸ਼ੀਲ ਟੀਮ ਕੋਲ ਅੱਗੇ ਤੋਂ ਪਾਖੰਡ ਦੀ ਇਹ ਦੁਕਾਨ ਬੰਦ ਕਰਨ ਦਾ ਵਾਅਦਾ ਕੀਤਾ।

### ਜੋਤਿਸ਼ੀ ਤੋਂ 40 ਹਜ਼ਾਰ ਵਾਪਸ ਕਰਵਾਏ

ਇਕਾਈ ਚੋਹਲਾ ਸਾਹਿਬ ਤੇ ਤਰਨਤਾਰਨ ਪਾਸ ਪੱਟੀ ਤਹਿਸੀਲ ਦੀ ਇੱਕ ਔਰਤ ਰਾਜਵਿੰਦਰ ਕੌਰ ਵੱਲੋਂ ਦਦੇਹਰ ਸਾਹਿਬ ਦੇ ਜੋਤਿਸ਼ੀ ਨਾਗਰ ਸਿੰਘ ਵੱਲੋਂ ਮਾਰੀ ਠੱਗੀ ਸਬੰਧੀ ਇੱਕ ਹਲਫ਼ੀਆ ਬਿਆਨ ਧਾਰਮਕ ਸੰਸਥਾ ਰਾਹੀਂ ਆਇਆ। ਸੁਸਾਇਟੀ ਦੀ ਪੜਤਾਲੀਆ ਟੀਮ ਵਿੱਚ ਮੇਰੇ ਤੋਂ ਇਲਾਵਾ ਨਰਿੰਦਰ ਸ਼ੇਖ ਚੱਕ, ਰਜਵੰਤ ਬਾਗੜੀਆਂ, ਗੁਰਸੇਵਕ ਨੌਸ਼ਹਿਰਾ ਪੰਨੂਆ, ਤਰਸੇਮ ਸਿੰਘ ਲਾਲੂ ਘੁੰਮਣ ਤੇ ਤਸਵੀਰ ਸਿੰਘ ਨੇ ਸਬੰਧਤ ਪਿੰਡ ਪਹੁੰਚ ਕੀਤੀ। 40 ਸਾਲ ਤੋਂ ਜੋਤਿਸ਼ ਦਾ ਧੰਦਾ ਕਰਨ ਵਾਲੇ ਨਾਗਰ ਸਿੰਘ ਨੇ ਰਾਜਵਿੰਦਰ ਕੌਰ ਤੋਂ ਉਸ ਦੇ ਪਤੀ ਨਾਲ ਤਲਾਕ ਦੇ ਚਲਦੇ ਕੇਸ ਵਿੱਚ ਸਫ਼ਲਤਾ ਦਿਵਾਉਣ ਲਈ 40 ਹਜ਼ਾਰ ਰੁਪਏ ਲਏ ਸਨ। ਪੀੜਿਤ ਪਰਿਵਾਰ ਵੱਲੋਂ ਤਰਕਸ਼ੀਲਾਂ ਪਾਸ ਜਾਣ ਬਾਰੇ ਪਤਾ ਲੱਗਣ ਤੇ ਉਹ ਮੋਬਾਈਲ ਸੰਦੇਸ਼ਾਂ ਰਾਹੀਂ ਪਰਿਵਾਰ ਨੂੰ ਧਮਕੀਆਂ ਦੇਣ ਲੱਗਾ। ਉਹ ਤਰਨਤਾਰਨ ਵਿਖੇ ਮਸਲੇ ਨੂੰ ਰਫ਼ਾ-ਦਫ਼ਾ ਕਰਨ ਲਈ 10-12 ਪਿੰਡਾਂ ਦੇ ਪੰਚਾਂ-ਸਰਪੰਚਾਂ ਸਮੇਤ ਪਹੁੰਚਿਆ ਤੇ ਜੋਤਿਸ਼ ਨਾਲ ਮਸਲੇ ਹੱਲ ਕਰਨ ਦੇ ਦਾਅਵੇ ਕਰਨ ਲੱਗਾ ਪ੍ਰੰਤੂ ਸਾਡੀਆਂ ਦਲੀਲਾਂ ਮੂਹਰੇ ਉਸ ਦੀ ਇੱਕ ਨਾ ਚੱਲੀ ਤੇ ਉਸ ਨੂੰ ਔਰਤ ਤੋਂ ਠੱਗੇ ਹੋਏ 40 ਹਜ਼ਾਰ ਰੁਪਏ ਵਾਪਸ ਕਰਨੇ ਪਏ। ਪੰਚਾਇਤਾਂ ਦੀ ਹਾਜ਼ਰੀ ਵਿੱਚ ਉਸ ਨੇ ਲਿਖ਼ਤੀ ਮੁਆਫ਼ੀ ਵੀ ਮੰਗੀ ਤੇ ਅੱਗੇ ਤੋਂ ਲੁੱਟ ਦਾ ਇਹ ਧੰਦਾ ਬੰਦ ਕਰਨ ਦਾ ਵਾਅਦਾ ਵੀ।  98729-66222

ਮਿਨੀ ਕਹਾਣੀ



## ਨਰਮਾਈ

**ਜਰਨੈਲ ਕ੍ਰਾਂਤੀ**

ਨਕਲ ਰੋਕਣ ਲਈ ਬੋਰਡ ਵੱਲੋਂ ਕੀਤੇ ਗਏ ਪ੍ਰਚਾਰ ਪਸਾਰ ਉਪਰੰਤ ਪ੍ਰੀਖਿਆਵਾਂ ਸ਼ੁਰੂ ਸਨ। ਵੱਡੇ ਸ਼ਹਿਰ 'ਚ ਸੰਤਾਂ ਦੇ ਨਾਂ ਤੇ ਚੱਲ ਰਹੇ ਪ੍ਰਾਈਵੇਟ ਸਕੂਲ 'ਚ ਪ੍ਰੀਖਿਆ ਡਿਊਟੀ ਤੇ ਆਇਆ ਸਟਾਫ਼ ਨਕਲ ਵਿਰੋਧੀ ਵਿਚਾਰਾਂ ਵਾਲਾ ਸੀ। ਸਕੂਲ ਪ੍ਰਬੰਧਕ ਸਟਾਫ਼ ਦੇ ਵਤੀਰੇ ਤੋਂ ਨਾਰਾਜ਼ ਸਨ। ਸੈਂਟਰ ਦੀ ਚੈਕਿੰਗ ਹੋਈ ਤਾਂ ਆਏ ਅਧਿਕਾਰੀ ਨੇ ਸੁਪਰਡੈਂਟ ਤੇ ਸਟਾਫ਼ ਵੱਲੋਂ ਨਕਲ ਰੋਕਣ ਲਈ ਜੁਟਾਏ ਜਾ ਰਹੇ ਯਤਨਾਂ ਨੂੰ ਸਰਾਹਿਆ ਪਰ ਨਾਲ ਹੀ ਸੁਪਰਡੈਂਟ ਨੂੰ ਪਾਸੇ ਲਿਜਾ ਕੇ ਕਿਹਾ, 'ਤੁਹਾਡਾ ਸੈਂਟਰ ਤਾਂ ਠੀਕ ਚੱਲ ਰਿਹਾ ਹੈ, ਇਸ ਲਈ ਤੁਸੀਂ ਵਧਾਈ ਦੇ ਪਾਤਰ ਹੋ। ਮੇਰੀ ਇੱਕ ਮਜਬੂਰੀ ਹੈ...ਰਾਜਧਾਨੀ ਵਿੱਚ ਔਰਤ ਦਿਵਸ ਤੇ 'ਨੰਨ੍ਹੀ ਛਾਂ' ਨੂੰ ਬਚਾਉਣ ਲਈ ਹੋਣ ਵਾਲੇ ਰਾਜ ਪੱਧਰੀ ਸਮਾਗਮ ਵਿੱਚ ਇਸ ਸਕੂਲ ਵਿੱਚੋਂ ਲੜਕੀਆਂ ਦੀ ਇੱਕ ਬੱਸ ਜਾਣੀ ਹੈ। ਇਸ ਲਈ ਤੁਸੀਂ ਕੁਝ ਨਰਮਾਈ ਰੱਖੋ ਤਾਂ ਚੰਗਾ ਹੋਵੇਗਾ। ਉਂਜ ਵੀ ਇਸ ਸਕੂਲ ਵਾਲੇ ਸੰਤ ਜੀ ਆਪਣੇ ਬੰਦੇ ਹਨ।' ਇਹ ਸੁਣ ਕੇ ਸੁਪਰਡੈਂਟ ਅਵਾਕ ਰਹਿ ਗਿਆ।  94176-89357

# ਮੇਰਾ ਜੀਵਨ



**ਲਾਲ ਸਿੰਘ**

**ਪਿੰ**ਡ ਜਹਾਂਗੀਰ (ਧੂਰੀ) ਵਿਖੇ ਸੰਨ 1926 ਵਿੱਚ ਗੁਰਸਿੱਖ ਪਰਿਵਾਰ ਵਿੱਚ ਜਨਮ ਲੈਣ ਕਾਰਨ ਮੇਰਾ ਬਚਪਨ ਧਾਰਮਿਕ ਸੰਸਕਾਰਾਂ ਵਿੱਚ ਬੀਤਿਆ। ਉਹਨਾਂ ਵੇਲਿਆਂ ਵਿੱਚ ਦੂਰ-ਦੂਰ ਤੱਕ ਸਕੂਲ ਨਹੀਂ ਸਨ ਹੁੰਦੇ। ਛੋਟੀ ਉਮਰ ਤੋਂ ਹੀ ਗੁਰਦੁਆਰੇ ਜਾਣ ਕਰਕੇ ਮੈਂ ਗੁਰਦੁਆਰੇ ਦੇ ਭਾਈ ਜੀ ਪਾਸੋਂ ਗੁਰਮੁਖੀ ਸਿੱਖ ਲਈ। ਸਵੇਰੇ ਸ਼ਾਮ ਗੁਰਦੁਆਰੇ ਜਾ ਕੇ ਜਪੁਜੀ ਸਾਹਿਬ ਅਤੇ ਰਹਿਰਾਸ ਦਾ ਪਾਠ ਕਰਨਾ, ਮੇਰਾ ਨਿੱਤ ਨੇਮ ਬਣ ਚੁੱਕਾ ਸੀ। ਅਚਾਨਕ ਇੱਕ ਦਿਨ ਪਿੰਡ ਵਿੱਚ ਰਹਿ ਰਹੇ ਸੰਤ ਸਚੱਦਾ ਨੰਦ ਨੇ ਮੇਰੇ ਪਿਤਾ ਜੀ ਨੂੰ, ਮੇਰੀ ਪੜ੍ਹਾਈ ਬਾਬਤ ਪ੍ਰੇਰਦੇ ਹੋਏ ਕਿਹਾ ਕਿ ਅਸਲ ਪੜ੍ਹਾਈ ਤਾਂ ਸਕੂਲ ਵਿੱਚ ਹੀ ਸੰਭਵ ਹੈ। ਸੰਤਾਂ ਦੀ ਗੱਲ ਮੰਨ ਕੇ ਪਿਤਾ ਜੀ ਪਿੰਡੋਂ ਕਈ ਮੀਲ ਦੂਰ ਮੈਨੂੰ ਬਮਾਲ ਦੇ ਪ੍ਰਾਇਮਰੀ ਸਕੂਲ ਵਿਖੇ ਦਾਖਲ ਕਰਵਾ ਆਏ। ਪੜ੍ਹਾਈ ਦਾ ਮਾਧਿਅਮ ਉਰਦੂ ਸੀ, ਪਰ ਵਡੇਰੀ ਉਮਰ ਵਿੱਚ ਪੜ੍ਹਾਈ ਸ਼ੁਰੂ ਕਰਨ ਕਰਕੇ ਮੈਂ ਹਰ ਜਮਾਤ ਵਿੱਚੋਂ ਅਵੱਲ ਆ ਕੇ ਚੌਥੀ ਜਮਾਤ ਪਾਸ ਕਰ ਲਈ। ਇਸੇ ਤਰੀਕੇ ਨਾਲ ਚੰਗੇ ਨੰਬਰਾਂ 'ਤੇ ਅੱਠਵੀਂ ਦੀ ਪੜ੍ਹਾਈ ਵੀ ਪੂਰੀ ਕਰਨ ਉਪਰੰਤ, ਮਾਲਵਾ ਖਾਲਸਾ ਹਾਈ ਸਕੂਲ ਧੂਰੀ ਵਿਖੇ ਦਾਖਲਾ ਲੈ ਲਿਆ। ਇੱਥੋਂ ਦੱਸਵੀਂ ਦੀ ਪ੍ਰੀਖਿਆ ਪਾਸ ਕਰਨ ਉਪਰੰਤ ਮੈਂ 1946 ਵਿੱਚ ਆਪਣੇ ਚਚੇਰੇ ਭਰਾ ਕੋਲ ਖਾਲਸਾ ਕਾਲਜ ਅੰਮ੍ਰਿਤਸਰ ਵਿਖੇ ਦਾਖਲਾ ਲੈ ਲਿਆ ਜੋ ਕਿ ਇੱਕ ਸਾਲ ਪਹਿਲਾਂ ਹੀ ਉੱਥੇ ਪੜ੍ਹਨ ਗਿਆ ਹੋਇਆ ਸੀ। ਕਾਲਜ ਦੇ ਧਾਰਮਿਕ ਮਾਹੌਲ ਅੰਦਰ ਰਹਿੰਦਿਆਂ ਮੈਂ ਪ੍ਰੋ. ਸਾਹਿਬ ਸਿੰਘ ਦੀ ਪ੍ਰੇਰਨਾ ਸਦਕਾ ਅੰਮ੍ਰਿਤ ਪਾਨ ਕਰਕੇ ਪੂਰਨ ਗੁਰਸਿੱਖ ਬਣ ਗਿਆ। ਗੁਰਦੁਆਰੇ ਜਾਣਾ ਇੱਥੇ ਵੀ ਮੇਰਾ ਨਿੱਤ ਨੇਮ ਰਿਹਾ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਲਈ ਜਾਂਦੀ ਧਾਰਮਿਕ ਪ੍ਰੀਖਿਆ ਵਿੱਚੋਂ ਅਵੱਲ ਰਹਿ ਕੇ ਮੈਂ ਵਜ਼ੀਫ਼ਾ ਵੀ ਪ੍ਰਾਪਤ ਕੀਤਾ।

ਇਸ ਦੌਰਾਨ ਇਤਿਹਾਸ ਦੇ ਕਾਲੇ ਦੌਰ ਦਾ ਉਹ ਸਮਾਂ ਆਇਆ ਜਦੋਂ ਅੰਗਰੇਜ਼ ਹਕੂਮਤ ਨੇ ਮੁਲਕ ਦੇ ਟੋਟੇ ਕਰਕੇ 1947 ਦੀ ਵੰਡ ਉੱਪਰ ਮੋਹਰ ਲਾਈ। ਮੇਰਾ ਮਨ ਪੜ੍ਹਾਈ ਤੋਂ ਟੁੱਟ ਕੇ ਕੰਮ ਦੀ ਤਲਾਸ਼ ਵਿੱਚ ਮੈਨੂੰ ਕਲਕੱਤੇ ਲੈ ਗਿਆ, ਜਿੱਥੇ ਮੈਂ ਟਰਾਂਸਪੋਰਟ ਦੇ ਕੰਮ ਨੂੰ ਹੱਥ ਪਾਇਆ। ਮੈਨੂੰ ਪੜ੍ਹਾਈ ਵਾਲਾ ਸਮਾਂ ਯਾਦ ਆਉਂਦਾ ਪਰ ਮੈਂ ਇੱਥੇ ਬੇਵੱਸ ਸਾਂ। ਅੰਤ ਮਨ ਨੂੰ ਹੁੰਗਾਰਾ ਭਰਦਿਆਂ ਮੈਂ ਮਹਿੰਦਰਾ ਕਾਲਜ ਪਟਿਆਲਾ ਆ ਕੇ ਦਾਖਲ ਹੋਇਆ। ਇੱਥੇ ਪੜ੍ਹਦਿਆਂ ਮੇਰੇ ਵਿਚਾਰਾਂ ਵਿੱਚ ਸਿਫ਼ਤੀ ਤਬਦੀਲੀ ਆਈ ਜਦੋਂ ਮੈਨੂੰ ਜੋਗਿੰਦਰ ਭਸੀਨ, ਰਮੇਸ਼ ਵਾਲੀਆ, ਦਵਿੰਦਰ, ਜੰਗ ਸਿੰਘ ਹੋਰਾਂ ਦਾ ਸੰਗ ਮਿਲਿਆ ਤੇ ਮੈਂ ਖੱਬੇ ਪੱਖੀ ਲਹਿਰ ਵੱਲ ਝੁਕਾਅ ਰੱਖਣ ਲੱਗਾ। ਇਸੇ ਸਮੇਂ ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਵੀ ਮੈਨੂੰ ਪ੍ਰਭਾਵਿਤ ਕੀਤਾ ਅਤੇ ਮੈਂ 'ਪ੍ਰੀਤਲੜੀ' ਦਾ ਪਾਠਕ ਵੀ ਬਣ ਗਿਆ। ਮਹਿੰਦਰਾ ਕਾਲਜ 'ਚ ਠਹਿਰਨ ਦੌਰਾਨ ਮੈਂ ਸਟੂਡੈਂਟ ਫੈਡਰੇਸ਼ਨ ਦਾ ਸਰਗਰਮ ਕਾਰਕੁੰਨ ਰਿਹਾ ਅਤੇ ਚੋਣਾਂ ਆਦਿ ਵਿੱਚ ਵੀ ਖੱਬੀ ਧਿਰ ਦੀ ਸਹਾਇਤਾ ਕਰਦਾ ਰਿਹਾ। ਫਿਰ ਅਧਿਆਪਕ ਬਨਣ ਉਪਰੰਤ ਮੈਂ ਜੀ.ਟੀ.ਯੂ. ਦੀਆਂ ਆਗੂ ਸਫਾ ਵਿੱਚ ਰਿਹਾ। ਸਾਹਿਤਕ ਸਰਗਰਮੀਆਂ ਵਿੱਚ ਭਾਗ ਲੈਣ ਕਾਰਨ ਇਲਾਕੇ ਦੇ ਕਈ ਬੁੱਧੀਜੀਵੀਆਂ ਦੀ ਸੰਗਤ ਮਾਨਣ ਦਾ ਮੌਕਾ ਵੀ ਮਿਲਿਆ। ਇਸੇ ਦੌਰਾਨ ਮੇਰਾ ਵਾਹ ਤਰਕਸ਼ੀਲ ਵਿਚਾਰਾਂ ਵਾਲੇ ਮੇਰੇ ਕੁਲੀਗ ਸ਼੍ਰੀ ਰਾਮ ਜੀ ਦਾਸ ਲੈਕਚਰਾਰ ਨਾਲ ਪਿਆ। ਉਹ ਹਰ ਗੱਲ ਤਰਕ 'ਤੇ ਅਧਾਰਤ ਦਲੀਲ ਨਾਲ ਕਰਦਾ ਅਤੇ ਵਹਿਮਾਂ-ਭਰਮਾਂ ਦਾ ਪਰਦਾ ਫਾਸ਼ ਕਰਦਾ। ਉਸ ਨੇ ਮੇਰੀ ਜਾਣ-ਪਛਾਣ, ਤਰਕਸ਼ੀਲ ਸੁਸਾਇਟੀ ਧੂਰੀ ਦੇ ਪ੍ਰਮੁੱਖ ਆਗੂਆਂ ਸੁਖਦੇਵ ਧੂਰੀ ਅਤੇ ਰਤਨ ਭੰਡਾਰੀ ਨਾਲ ਕਰਵਾਈ ਅਤੇ ਮੈਂ ਸੁਸਾਇਟੀ ਵਿੱਚ ਸਰਗਰਮ ਹੋ ਗਿਆ। ਇਸ ਇਕਾਈ ਵਿੱਚ ਰਹਿੰਦੇ ਹੋਏ, ਮੈਂ ਪ੍ਰਧਾਨ ਤੇ ਸਰਪ੍ਰਸਤ ਦੇ ਅਹੁਦੇ 'ਤੇ ਲਗਾਤਾਰ ਚੱਲਿਆ ਆ ਰਿਹਾ ਹਾਂ। ਸੁਸਾਇਟੀ ਨੇ ਕਿੰਨੇ ਹੀ ਸਮਾਗਮਾਂ, ਸੂਬਾ ਸਮਾਗਮ ਸਮੇਤ ਸੈਮੀਨਾਰ ਅਤੇ ਕਾਫ਼ਲੇ, ਤਰਕਸ਼ੀਲ ਸੋਚ ਦੇ ਪਸਾਰ ਲਈ ਕੱਢੇ। ਮੈਂ ਉਮਰ ਦੇ 83ਵੇਂ ਵਰ੍ਹੇ ਵੀ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਹਾਂ ਅਤੇ ਮਾਨ ਨਾਲ ਕਹਿੰਦਾ ਹਾਂ ਕਿ ਜ਼ਿੰਦਗੀ ਦਾ ਕਾਫ਼ੀ ਸਮਾਂ ਹਨੇਰੇ ਵਿੱਚ ਹੀ ਫਿਰਦੇ ਰਹੇ, ਅਸਲ ਚਾਨਣ ਤਾਂ ਆਖਰੀ ਉਮਰ ਵਿੱਚ ਤਰਕਸ਼ੀਲ ਬਣ ਕੇ ਹੋਇਆ ਹੈ। ਦੋ ਮਾਸਿਕ 'ਤਰਕਸ਼ੀਲ' ਪੜ੍ਹਨਾ ਅਤੇ ਹੋਰ ਸਾਥੀਆਂ ਨੂੰ ਤਰਕਸ਼ੀਲ ਮੈਗਜ਼ੀਨ ਦਾ ਮੈਂਬਰ ਬਣਾਉਣਾ ਅੱਜ ਵੀ ਮੇਰਾ ਟੀਚਾ ਹੈ। ਤਰਕਸ਼ੀਲ ਜੀਵਨ ਜਾਂਚ ਨੇ ਮੈਨੂੰ ਸਮਾਜ ਵਿੱਚ ਮਾਨਯੋਗ ਸਥਾਨ ਦਿਵਾਇਆ ਹੈ। ਮੈਨੂੰ ਤਰਕਸ਼ੀਲ ਹੋਣ 'ਤੇ ਮਾਣ ਹੈ।



# ਪਹਿਲਾ ਕਦਮ



**ਮੁਕੰਦ ਲਾਲ**

ਮੇਰਾ ਜਨਮ ਇੱਕ ਧਾਰਮਿਕ ਪਰਿਵਾਰ ਵਿੱਚ ਹੋਇਆ ਹੈ। ਲਗਭਗ 48 ਕੁ ਸਾਲ ਪਹਿਲਾਂ ਮੈਂ ਅਹਾਤਾ ਸ਼ੇਰ ਜੰਗ ਨੇੜੇ ਤਿੰਨ ਕੇ ਡਵੀਜਨ ਸਰਕਾਰੀ ਪ੍ਰਾਇਮਰੀ ਸਕੂਲ ਲੁਧਿਆਣਾ ਦਾ ਵਿਦਿਆਰਥੀ ਸਾਂ। ਮੇਰਾ ਵੱਡਾ ਭਰਾ ਮਹਿੰਦਰ ਪਾਲ ਐੱਫ.ਏ ਪਾਸ ਸਨ ਤੇ ਧਾਰਮਿਕ ਰੁਚੀਆਂ ਵਾਲੇ ਸਨ। ਸਾਡਾ ਘਰ ਮੁਹੱਲਾ ਹਰਬੰਸਪੁਰਾ ਵਿਖੇ ਸੀ। ਜੋ ਕਿ ਕਿਰਾਏ ਦੇ ਮਕਾਨ 'ਚ ਸੀ। ਉਸ ਸਮੇਂ ਮੈਂ ਦੂਜੀ ਜਮਾਤ ਵਿੱਚ ਪੜ੍ਹਦਾ ਸਾਂ। ਜਦੋਂ ਮੈਂ ਛੁੱਟੀ ਹੋਣ ਤੋਂ ਬਾਅਦ ਘਰ ਪਹੁੰਚਿਆ ਤਾਂ ਮੇਰਾ ਭਰਾ ਰਮਾਇਣ ਨੂੰ ਬਣਾਏ ਸਟੈਂਡ 'ਤੇ ਰੱਖ ਕੇ ਪੜ੍ਹ ਰਿਹਾ ਸੀ। ਉਸ ਦੇ ਧਾਰਮਿਕ ਵਿਚਾਰ ਹੋਣ ਕਰਕੇ ਉਸ ਅੱਗੇ ਧੂਫ਼ ਲਾਈ ਹੋਈ ਸੀ। ਮੈਂ, ਉਸੇ ਦੇ ਅੱਗੇ ਆ ਕੇ ਬੈਠ ਗਿਆ ਤੇ ਰਮਾਇਣ ਪੜ੍ਹਦੇ ਨੂੰ ਦੇਖਣ ਲੱਗ ਪਿਆ। ਅਚਾਨਕ ਉਸ ਨੇ ਮੇਰੇ ਵੱਲ ਅੱਖਾਂ ਘੁਮਾ ਕੇ ਵੇਖਿਆ। ਮੈਂ ਬੱਚਾ ਸਾਂ। ਸਮਝਿਆ ਕਿ ਮੈਨੂੰ ਸ਼ਰਾਰਤ ਵਾਲਾ ਖਿਆਲ ਹੈ। ਮੈਂ ਵੀ ਬਚਪਨੇ ਵਿੱਚ ਉਸ ਵਾਂਗ ਹੀ ਅੱਖਾਂ ਘੁਮਾ ਕੇ ਉਸ ਵੱਲ ਦੇਖਿਆ। ਉਸ ਨੇ ਦੁਬਾਰਾ ਫਿਰ ਮੇਰੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਦੇਖਿਆ ਮੈਂ ਵੀ ਫਿਰ ਉਸ ਦੀ ਨਕਲ ਕੀਤੀ। ਉਸ ਨੇ ਫਿਰ ਤੀਜੀ ਵਾਰ ਨੱਕ ਚੜ੍ਹਾ ਕੇ ਇੱਕ ਅਜੀਬ ਤਰੀਕੇ ਨਾਲ ਮੇਰੇ ਵੱਲ ਵੇਖਿਆ ਮੈਂ ਵੀ ਨੱਕ ਚੜ੍ਹਾਇਆ। ਉਸ ਨੇ ਰਮਾਇਣ ਪੜ੍ਹਨੀ ਬੰਦ ਕਰ ਦਿੱਤੀ ਤੇ ਮੈਨੂੰ ਪੁੱਛਣ ਲੱਗਾ ਕਿ ਤੂੰ ਕੌਣ ਹੈ? ਮੈਂ ਸਮਝਿਆ ਕਿ ਮੈਨੂੰ ਭਕਾਉਂਦਾ ਹੈ ਪਰ ਉਸ ਨੇ ਆਪਣੀ ਸੋਚ ਮੁਤਾਬਕ ਸਮਝਿਆ ਕਿ ਮੈਂ ਓਪਰੀ ਕਸਰ ਹੇਠ ਹਾਂ। ਮੈਂ ਉਸ ਨੂੰ ਆਪਣਾ ਨਾ ਦੱਸਿਆ ਕਿ ਮੈਂ ਮੁਕੰਦ ਲਾਲ ਹਾਂ। ਉਸ ਨੇ ਫਿਰ ਪੁੱਛਿਆ ਠੀਕ-ਠੀਕ ਦੱਸ ਤੂੰ ਕੌਣ ਏਂ? ਮੈਂ ਫਿਰ ਕਿਹਾ ਕਿ ਮੈਂ ਮੁਕੰਦਾ ਹੀ ਹਾਂ ਕਿਉਂਕਿ ਮੈਂ ਪਿਆਰ ਨਾਲ ਮੁਕੰਦਾ ਹੀ ਆਖਦੇ ਸਨ। ਉਸ ਨੇ ਬੜਾ ਭਿਆਨਕ ਚਿਹਰਾ ਬਣਾਉਂਦੇ ਨੇ ਮੇਰਾ ਹੱਥ ਫੜ੍ਹ ਲਿਆ ਤੇ ਕਹਿਣ ਲੱਗਾ ਕਿ ਦੱਸ ਤੂੰ ਕੌਣ ਏ? ਮੈਂ ਫਿਰ ਹੱਸਦੇ ਨੇ ਉਹੀ ਪਹਿਲਾ ਜਵਾਬ ਦਿੱਤਾ। ਉਸ ਨੇ ਫਿਰ ਹੋਰ ਅੱਗੇ ਵਧ ਕੇ ਮੇਰਾ ਹੱਥ ਕੋਲ ਜਗ ਰਹੇ ਧੂਫ਼ ਉੱਤੇ ਕਰ ਦਿੱਤਾ ਤੇ ਰੋਅਬ ਨਾਲ ਕਿਹਾ, ਬੋਲ ਤੂੰ ਕੌਣ ਏ? ਮੇਰੇ ਹੱਥ ਨੂੰ ਕੁਝ ਸੇਕ ਲੱਗਾ ਤਾਂ ਮੈਂ ਸੋਚਿਆ ਕਿ ਇਸ ਨੇ ਮੇਰਾ ਹੱਥ ਸਾੜ ਦੇਣਾ ਹੈ, ਮੈਨੂੰ ਇੱਕ ਤਰਕੀਬ ਸੁੱਝੀ ਕਿ ਉਹ ਅਕਸਰ ਸਿਰ ਹਿਲਾ ਕੇ ਖੇਡਦਾ ਰਹਿੰਦਾ ਤੇ ਕਹਿੰਦਾ ਹੁੰਦਾ ਕਿ ਮੈਂ ਮਸਾਣੀ ਹਾਂ। ਮੈਂ ਖਵਾਜਾ ਹਾਂ ਆਦਿ।

ਮੈਂ ਉਸ ਦੇ ਬੋਲਾਂ ਨੂੰ ਹੀ ਆਪਣੇ ਬਚਾਓ ਵਾਸਤੇ ਵਰਤ ਲਿਆ। ਮੈਂ ਜਵਾਬ ਦੱਤਾ ਕਿ ਮੈਂ ਖਵਾਜਾ ਹਾਂ। ਉਸ ਨੇ ਦੂਸਰਾ ਸਵਾਲ ਕਰ ਦਿੱਤਾ ਕਿ ਕਿੱਥੋਂ ਆਇਆ ਏ? ਪਰ ਮੈਨੂੰ ਇਸ ਦਾ ਜਵਾਬ ਨਹੀਂ ਪਤਾ ਸੀ। ਮੈਂ ਚੁੱਪ ਰਿਹਾ। ਉਸ ਨੇ ਫਿਰ ਹੱਥ ਧੂਫ਼ 'ਤੇ ਕਰ ਕੇ ਫਿਰ ਕੜਕ ਅਵਾਜ਼ 'ਚ ਕਿਹਾ ਕਿ ਕਿੱਥੋਂ ਆਇਆ ਏ? ਮੈਂ ਕਿਹਾ ਐਥੋਂ ਹੀ। ਉਸ ਨੇ ਤੀਜਾ ਸਵਾਲ ਸਮੇਤ ਜਵਾਬ ਦਾਗਿਆ, ਇੱਥੇ ਪਹਿਲਾਂ ਸ਼ਮਸ਼ਾਨ ਸੀ, ਮਤਲਬ ਜਿੱਥੇ ਘਰ ਬਣਿਆ ਹੋਇਆ ਸੀ। ਮੈਨੂੰ ਜਵਾਬ ਵਿੱਚੋਂ ਹੀ ਮਿਲ ਗਿਆ। ਮੈਂ ਕਿਹਾ ਹਾਂ। ਉਸ ਨੇ ਮੇਰਾ ਹੱਥ ਛੱਡ ਦਿੱਤਾ ਤੇ ਰਮਾਇਣ ਬੰਨ੍ਹ ਕੇ ਰੱਖ ਦਿਤੀ। ਆਪਣਾ ਸਾਈਕਲ ਚੁੱਕਿਆ ਤੇ ਮੈਨੂੰ ਨਾਲ ਲੈ ਕੇ ਤੁਰ ਪਿਆ, ਮੈਂ ਖੁਸ਼ ਮੂਡ ਵਿੱਚ ਸਾਂ ਕਿ ਬਚਾਅ ਹੋ ਗਿਆ। ਇਸ ਤੋਂ ਅੱਗੇ ਹੋਰ ਹੈਰਾਨੀ ਕਿ ਮੇਰੇ ਵੀਰ ਜੀ ਮੈਨੂੰ ਗਊਸ਼ਾਲਾ ਤੋਂ ਅੱਗੇ ਲੈ ਗਏ। ਜਿੱਥੇ ਸ਼ਮਸ਼ਾਨਘਾਟ ਸੀ। ਲੁਧਿਆਣਾ ਸ਼ਹਿਰ ਦੀ ਆਖਰੀ ਹੱਦ ਸੀ। ਉਸ ਸ਼ਨਸ਼ਾਨਘਾਟ ਵਿੱਚ ਕਾਫ਼ੀ ਜੰਗਲ ਝਾੜੀਆਂ ਸਨ ਤੇ ਇੱਕ ਅੱਧ ਕੱਪੜਿਆਂ ਵਿੱਚ ਆਦਮੀ ਚਾਹ ਬਣਾਉਣ ਲਈ ਪਤੀਲੀ ਹੱਥ ਵਿੱਚ ਲੈ ਕੇ ਜਾ ਰਿਹਾ ਸੀ। ਉਸ ਨੇ ਵੀਰ ਜੀ ਨੂੰ ਪੁੱਛਿਆ ਆਓ ਜੀ, ਕੈਸੇ ਆਏ ਹੋ? ਵੀਰ ਜੀ ਨੇ ਵੀ ਪੁੱਛਿਆ ਬਾਬਾ ਜੀ ਹੈਂ? ਉਨ ਕੋ ਮਿਲਨਾ ਥਾ। ਉਸ ਨੇ ਫਿਰ ਦੱਸਿਆ ਕਿ ਬਾਬਾ ਜੀ ਤਿੰਨ ਕੇ ਡਵੀਜ਼ਨ ਕੀ ਔਰ ਗਏ ਹੈਂ, ਭਗਤੋਂ ਕੋ ਮਿਲਨੇ। ਉਹ ਨਿਰਾਸ਼ਾ ਚ ਮੈਨੂੰ ਨਾਲ ਲੈ ਕੇ ਘਰ ਪਰਤ ਆਏ। ਅੱਜ ਮੈਂ ਤਰਕਸ਼ੀਲ ਵਿਚਾਰਾਂ ਦਾ ਹੋਣ ਕਾਰਣ ਇਸ ਘਟਨਾ ਨੂੰ ਪਹਿਲਾ ਕਦਮ ਮੰਨਦਾ ਹਾਂ, ਜਿੱਥੋਂ ਮੇਰੀ ਸੋਚ ਨੂੰ ਜਾਗ ਲੱਗਾ। ਮੈਨੂੰ ਅੱਜ 50 ਸਾਲਾਂ ਬਾਅਦ ਵੀ ਯਾਦ ਹੈ ਕਿ ਮੈਂ ਝੂਠਾ ਬਹਾਨਾ ਲਾ ਕੇ ਅੰਧ ਵਿਸ਼ਵਾਸੀ ਤਸ਼ੱਦਦ ਤੋਂ ਬਚ ਗਿਆ। ਜੇਕਰ ਮੈਂ ਇਹ ਹਾਜ਼ਰ ਜਵਾਬੀ ਨਾ ਵਰਤਦਾ ਤਾਂ ਮੈਨੂੰ ਬਚਪਨ ਵਿੱਚ ਹੀ ਮਾਨਸਿਕ ਰੋਗੀ ਬਣਾ ਦੇਣਾ ਸੀ।

ਇਹ ਮੇਰਾ ਤਰਕਸ਼ੀਲਤਾ ਵੱਲ ਜਾਣ ਦਾ ਪਹਿਲਾ ਕਦਮ ਸੀ। ਮੈਨੂੰ ਆਪਣੀ ਬਚਪਨ ਦੀ ਹਾਜਰ ਜਵਾਬੀ ਨੇ ਤਰਕਸ਼ੀਲਤਾ ਦੇ ਰਾਹ ਤੋਰਿਆ। ਆਪਣੀ ਇਸ ਅਗਾਂਹਵਧੂ ਸੋਚ ਤੇ ਮੈਨੂੰ ਫਖਰ ਹੈ। ❑❑

# 9417309310.

# ਛਿਮਾਹੀ ਇਕੱਤਰਤਾ



**ਰਾਮ ਸਿੰਘ ਬੰਗ**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਛਿਮਾਹੀ ਇਕੱਤਰਤਾ ਸਰਕਾਰੀ ਮਿਡਲ ਸਕੂਲ ਗੜ੍ਹੀ ਫਤਿਹ ਖਾਂ (ਰਾਹੋਂ) ਸ਼ਹੀਦ ਭਗਤ ਸਿੰਘ ਨਗਰ ਵਿਖੇ ਕਰਵਾਈ ਗਈ। ਸੁਸਾਇਟੀ ਦੇ ਵੱਖ-ਵੱਖ ਜੋਨਾਂ ਦੇ ਮੁਖੀਆਂ, ਸੁਸਾਇਟੀ ਦੀ ਸਮੁੱਚੀ ਸੂਬਾ ਕਮੇਟੀ ਸਮੇਤ 100 ਤੋਂ ਵੱਧ ਡੈਲੀਗੇਟਾਂ ਤੇ ਦਰਸ਼ਕਾਂ ਨੇ ਬੜੇ ਉਤਸ਼ਾਹ ਨਾਲ ਹਿੱਸਾ ਲਿਆ। ਛਿਮਾਹੀ ਇਕੱਤਰਤਾ ਨੂੰ ਚਾਰ ਸੈਸ਼ਨਾਂ 'ਚ ਵੰਡਿਆ ਗਿਆ। ਇਕੱਤਰਤਾ ਦੀ ਪ੍ਰਧਾਨਗੀ ਸਮੁੱਚੀ ਸੂਬਾ ਕਮੇਟੀ ਨੇ ਕੀਤੀ।

ਉਦਘਾਟਨੀ ਸੈਸ਼ਨ 'ਚ ਸੰਬੋਧਨ ਕਰਦਿਆਂ ਸੂਬਾ ਜਥੇਬੰਦਕ ਮੁਖੀ ਬਲਵਿੰਦਰ ਬਰਨਾਲਾ ਨੇ ਬੀਤੇ ਸਮੇਂ 'ਚ ਸੁਸਾਇਟੀ ਦੀ ਸਮੁੱਚੀ ਕਾਰਗੁਜ਼ਾਰੀ 'ਤੇ ਤਸੱਲੀ ਪ੍ਰਗਟਾਉਂਦਿਆਂ ਅੰਧਵਿਸ਼ਵਾਸ਼, ਵਹਿਮਾਂ, ਭਰਮਾਂ ਤੇ ਹੋਰ ਪਿਛਾਂਹ ਖਿੱਚੂ ਰਸਮਾਂ ਰਿਵਾਜਾਂ 'ਚੋਂ ਸਮਾਜ ਨੂੰ ਕੱਢਣ ਲਈ ਤਰਕਸ਼ੀਲ ਆਗੂਆਂ ਤੇ ਕਾਮਿਆਂ ਨੂੰ ਸੰਸਥਾ ਵਲੋਂ ਵਿੱਢੇ ਸਮਾਜ ਸੇਵੀ ਕਾਰਜਾਂ ਦੇ ਨਿਸ਼ਾਨੇ ਦੀ ਪੂਰਤੀ ਲਈ ਡਟੇ ਰਹਿਣ ਲਈ ਪ੍ਰੇਰਿਆ। ਪ੍ਰਸਿੱਧ ਨਾਟਕਕਾਰ ਸ. ਗੁਰਸ਼ਰਨ ਸਿੰਘ ਨੂੰ ਦੋ ਮਿੰਟ ਮੋਨ ਰੱਖ ਕੇ ਸ਼ਰਧਾਂਜਲੀ ਭੇਟ ਕੀਤੀ ਗਈ।

ਦੂਸਰੇ ਸੈਸ਼ਨ 'ਚ ਜੋਨ ਮੁਖੀਆਂ ਵਲੋਂ ਆਪੋ-ਆਪਣੇ ਜ਼ੋਨਾਂ ਅਧੀਨ ਆਉਂਦੀਆਂ ਇਕਾਈਆਂ ਤੇ ਸਮੁੱਚੇ ਜੋਨਾਂ ਦੀ ਕਾਰਗੁਜ਼ਾਰੀ 'ਤੇ ਛੇ ਮਹੀਨੇ 'ਚ ਕੀਤੀਆਂ ਸਰਗਰਮੀਆਂ ਦੀ ਰਿਪੋਰਟ ਪੇਸ਼ ਕੀਤੀ। ਇਸ ਉਪਰੰਤ ਸੂਬਾ ਕਮੇਟੀ ਆਗੂਆਂ ਵਲੋਂ ਜਥੇਬੰਦਕ ਵਿਭਾਗ ਬਲਵਿੰਦਰ ਬਰਨਾਲਾ, ਵਿੱਤ ਵਿਭਾਗ ਹੇਮ ਰਾਜ ਸਟੈਨੋ, ਸਾਹਿਤ ਤੇ ਪ੍ਰਕਾਸ਼ਨ ਵਿਭਾਗ ਬਲਬੀਰ ਚੰਦ ਲੌਂਗੋਵਾਲ, ਪ੍ਰਿੰਟਿੰਗ ਵਿਭਾਗ ਜਸਵੰਤ ਜੀਰਖ, ਕਾਨੂੰਨ ਵਿਭਾਗ ਹਰਿੰਦਰ ਲਾਲੀ ਐਡਵੋਕੇਟ, ਕੌਮੀ ਕੋਮਾਂਤਰੀ ਹਰਚੰਦ ਭਿੰਡਰ, ਮਨੋਰੋਗ ਚੇਤਨਾ ਵਿਭਾਗ ਸੁਖਵੰਤ ਬਰਨਾਲਾ, ਸੱਭਿਆਚਾਰਕ ਵਿਭਾਗ ਸਰਬਜੀਤ ਓਖਲਾ, ਮੀਡੀਆ ਵਿਭਾਗ ਰਾਮ ਸਿੰਘ ਬੰਗ, ਮੈਗਜ਼ੀਨ ਮੁੱਖ ਸੰਪਾਦਕ ਅਵਤਾਰ ਗੋਂਦਾਰਾ ਐਡਵੋਕੇਟ ਆਦਿ ਆਗੂਆਂ ਨੇ ਆਪੋ-ਆਪਣੇ ਵਿਭਾਗਾਂ ਦੀ ਕਾਰਗੁਜ਼ਾਰੀ ਰਿਪੋਰਟ ਪੇਸ਼ ਕੀਤੀ।

ਤੀਸਰੇ ਸੈਸ਼ਨ 'ਚ ਹਾਜ਼ਰ ਡੈਲੀਗੇਟਾਂ 'ਚੋਂ ਮਾਸਟਰ ਜਗਦੀਸ਼ ਸਤਪਾਲ ਸਲੋਹ, ਡਾ. ਜੋਗਿੰਦਰ ਕੁੱਲੇਵਾਲ, ਰਣਜੀਤ ਸਿੰਘ, ਦਲਬੀਰ ਕਟਾਣੀ, ਰਜਿੰਦਰ ਭਦੌੜ, ਪ੍ਰਿਤਪਾਲ ਸਿੰਘ, ਸੁਖਬੀਰ ਜੋਗਾ, ਪ੍ਰਿੰਸੀਪਲ ਹਰਭਜਨ ਸਿੰਘ, ਗੁਰਮੇਲ ਸਿੰਘ, ਰਾਮ ਪਾਲ, ਰੇਸ਼ਮ ਸਿੰਘ, ਮੁਕੰਦ ਲਾਲ, ਸੁਮੀਤ ਸਿੰਘ, ਨਿਰਮਲ ਪਟਵਾਰੀ, ਸਤਨਾਮ ਸਿੰਘ ਦਾਊ, ਰਾਮ ਕੁਮਾਰ, ਜਸਵੰਤ ਜਸ, ਅਜੀਤ ਪ੍ਰਦੇਸੀ, ਸੁਖਵਿੰਦਰ ਸਿੰਘ ਆਦਿ ਆਗੂਆਂ ਨੇ ਜੋਨਾ ਤੇ ਸਟੇਟ ਕਮੇਟੀ ਆਗੂਆਂ ਦੀ ਕਾਰਗੁਜ਼ਾਰੀ ਰਿਪੋਰਟ ਤੇ ਭਖਵੀਂ ਬਹਿਸ ਕਰਦਿਆਂ ਚੰਗੀ ਕਾਰਗੁਜ਼ਾਰੀ ਦੀ ਪ੍ਰਸੰਸਾ ਕੀਤੀ ਅਤੇ ਰਹਿੰਦੀਆਂ ਕਮੀਆਂ ਨੂੰ ਦੂਰ ਕਰਨ ਲਈ ਆਪਣੇ ਵਿਚਾਰ ਪੇਸ਼ ਕੀਤੇ। ਇਸ ਮੌਕੇ ਸੰਸਥਾ ਵਲੋਂ ਛਪੀਆਂ ਕਿਤਾਬਾਂ, ਤਰਕਸ਼ੀਲ ਲੜੀਵਾਰ, ਨਵੀਆਂ ਛਪਣ ਵਾਲੀਆਂ ਕਿਤਾਬਾਂ ਬਾਰੇ, ਜਥੇਬੰਦਕ ਢਾਂਚੇ ਦੀ ਮਜ਼ਬੂਤੀ ਅਤੇ ਮੈਗਜ਼ੀਨ ਦੀ ਗਿਣਤੀ ਵਧਾਉਣ ਤੋਂ ਇਲਾਵਾ ਵਿਗਿਆਨਕ ਸੋਚ ਦੇ ਪ੍ਰਚਾਰ ਤੇ ਪਸਾਰ ਲਈ ਆਉਂਦੇ ਸਮੇਂ 'ਚ ਕੀਤੀਆਂ ਜਾਣ ਵਾਲੀਆਂ ਸਰਗਰਮੀਆਂ ਲਈ ਪੂਰਨ ਵਿਚਾਰ ਵਟਾਂਦਰਾ ਕਰਕੇ ਕਾਰਜ ਵਿਉਂਤ ਤੈਅ ਕੀਤੀ ਗਈ।

ਜਸਵੀਰ ਮੋਰੋਂ, ਨਰਿੰਦਰ ਮਾਈਦਿੱਤਾ, ਡਾ. ਜੋਗਿੰਦਰ ਕੁਲੇਵਾਲ, ਅਮਰੀਕ ਗੜ੍ਹਸ਼ੰਕਰੀ, ਮਨਜੀਤ ਹਰਮਨ, ਸੁਖਵਿੰਦਰ ਗੋਗਾ, ਨਰਿੰਦਰ ਮਾਹਲ ਪੁਰੀ ਆਦਿ ਆਗੂਆਂ ਵਲੋਂ ਖਿੱਚ ਭਰਪੂਰ ਪ੍ਰਦਰਸ਼ਨੀ ਲਗਾਈ ਗਈ। ਸੰਸਥਾ ਦੇ ਸੂਬਾ ਦਫਤਰ ਵਲੋਂ ਆਏ ਆਗੂਆਂ ਨੇ ਪੁਸਤਕ ਸਟਾਲ ਲਗਾ ਕੇ ਕਿਤਾਬਾਂ ਪਾਠਕਾਂ ਦੀ ਝੋਲੀ ਪਾਈਆਂ। ਮਦਨ ਲਾਲ ਬੇਗਮ ਪੁਰੀ ਅਤੇ ਮਾਸਟਰ ਜਗਦੀਸ਼ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਰਜਿੰਦਰ ਭਦੌੜ ਅਤੇ ਮੁਕੰਦ ਲਾਲ ਨੇ ਪਿੰਡ ਵਾਸੀਆਂ ਨੂੰ ਛਿਮਾਹੀ ਇਕੱਤਰਤਾ ਬਾਰੇ ਜਾਣਕਾਰੀ ਦਿੰਦਿਆਂ ਕੁਝ ਜਾਦੂ ਦੇ ਟ੍ਰਿਕ ਵੀ ਦਿਖਾਏ ਤੇ ਵਹਿਮਾਂ ਭਰਮਾਂ 'ਚੋਂ ਨਿਕਲ ਵਿਗਿਆਨਕ ਸੋਚ ਅਪਨਾਉਣ ਦਾ ਸੁਨੇਹਾ ਦਿੱਤਾ। ਮੰਚ ਸੰਚਾਲਨ ਹੇਮ ਰਾਜ ਸਟੈਨੋ ਨੇ ਕੀਤਾ। ਸਮੁੱਚਾ ਪ੍ਰਬੰਧ ਨੇਪਰੇ ਚਾੜਨ ਲਈ ਮਾਸਟਰ ਰਾਮ ਪਾਲ ਅਤੇ ਮਾਸਟਰ ਰੇਸ਼ਮ ਨੇ ਸੇਵਾਵਾਂ ਨਿਭਾਈਆਂ।



98142-77355

## ਪੇਸ਼ ਕਦਮੀਆਂ — ਬਲੌਂਗੀ 'ਚ ਦੀਵਾਲੀ ਤੇ ਪੁਸਤਕ ਮੇਲਾ

**ਇਕਾਈ ਮੁਹਾਲੀ: ਬਲੌਂਗੀ 'ਚ ਦੀਵਾਲੀ ਤੇ ਪੁਸਤਕ ਮੇਲਾ:** ਦਿਵਾਲੀ ਦੇ ਤਿਓਹਾਰ ਤੇ ਇਸ ਇਕਾਈ ਨੇ ਕਸਬਾ ਬਲੌਂਗੀ ਦੇ ਮੁੱਖ ਬਜ਼ਾਰ ਵਿੱਚ ਲੋਕਾਂ ਨੂੰ ਪਟਾਖ਼ੇ ਨਹੀਂ ਪੁਸਤਕਾਂ ਖਰੀਦਣ ਦਾ ਸੰਦੇਸ਼ ਦਿੰਦਿਆਂ, ਪੋਸਟਰ ਪੁਸਤਕ ਪ੍ਰਦਰਸ਼ਨੀ ਲਗਾਈ, ਜਿਸ ਦਾ ਲੋਕਾਂ ਨੇ ਭਰਪੂਰ ਹੁੰਗਾਰਾ ਭਰਿਆ। ਇਸ ਮੌਕੇ ਹਾਜ਼ਰ ਸੁਸਾਇਟੀ ਦੇ ਸੁਹਿਰਦ ਕਾਮਿਆਂ, ਸ਼ਮਸ਼ੇਰ, ਹਰਪ੍ਰੀਤ ਤੇ ਅਰਵਿੰਦਰ ਨੇ ਲੋਕਾਂ ਨੂੰ ਜ਼ਿੰਦਗੀ ਦੀ ਬਿਹਤਰੀ ਲਈ ਸਾਹਿਤ ਨਾਲ ਜੁੜਨ ਲਈ ਪ੍ਰੇਰਿਆ। ਪ੍ਰਦਰਸ਼ਨੀ ਤੇ ਆਏ ਲੋਕਾਂ ਨੇ 'ਦੇਵ ਪੁਰਸ਼ ਹਾਰ ਗਏ', 'ਜੋਤਿਸ਼ ਝੂਠ ਬੋਲਦਾ ਹੈ', 'ਸ਼ਹੀਦ ਭਗਤ ਸਿੰਘ ਦੀਆਂ ਲਿਖਤਾਂ' ਤੇ 'ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ' ਆਦਿ ਪੁਸਤਕਾਂ ਖਰੀਦਣ 'ਚ ਭਰਵੀਂ ਰੁਚੀ ਵਿਖਾਈ। ਸਾਰਾ ਦਿਨ ਤਰਕਸ਼ੀਲਾਂ ਨੇ ਵਾਤਾਵਰਣ ਨੂੰ ਬਚਾਉਣ ਦਾ ਸੁਨੇਹਾ ਦੇਣ ਦੇ ਨਾਲ-ਨਾਲ ਲੋਕਾਂ ਦੇ ਹੱਥਾਂ ਤੱਕ ਪੁਸਤਕਾਂ ਦਿੱਤੀਆਂ। ਇਸ ਮੌਕੇ ਇਕਾਈ ਮੁਹਾਲੀ ਦੇ ਜਥੇਬੰਦਕ ਮੁਖੀ ਸਤਨਾਮ ਦਾਊਂ ਤੇ ਨੀਰਜ ਵੀ ਹਾਜ਼ਰ ਸਨ।

**ਰਿਪੋਰਟ:- ਹਰਪ੍ਰੀਤ, ਮੁਹਾਲੀ**

**ਇਕਾਈ ਬਠਿੰਡਾ:**

1.ਬਾਬਾ ਫਰੀਦ ਗਰੁੱਪ ਆਫ ਇੰਟੀਚਿਊਟ ਦਿਉਣ ਦੇ ਇੰਜਨੀਅਰ ਵਿੰਗ, ਸੈਂਟੇਫਿਕ ਐਂਡ ਰੈਸ਼ਨਲ ਫੋਰਮ ਦੇ ਸੱਦੇ 'ਤੇ ਰਣਜੀਤ ਸਿੰਘ ਜੋਨ ਮੁਖੀ ਬਠਿੰਡਾ ਨੇ ਵਿਗਿਆਨਕ ਵਿਚਾਰਾਂ ਦੀ ਮਹੱਤਤਾ ਅਤੇ ਵਿਗਿਆਨਕ ਨਜ਼ਰੀਆ ਬਣਾਉਂਦੀ ਲੋੜ ਸਬੰਧੀ ਲੈਕਚਰ ਦਿੱਤਾ। ਇੰਸਟੀਚਿਊਟ ਵੱਲੋਂ ਰਣਜੀਤ ਸਿੰਘ ਵਿਸ਼ੇਸ਼ ਮਾਣ ਭੱਤੇ ਨਾਲ ਸਨਮਾਨ ਦਿੱਤਾ ਗਿਆ।

2.ਗਿਆਨੀ ਜ਼ੈਲ ਸਿੰਘ ਇੰਜਨੀਅਰਿਗ ਕਾਲਜ ਬਠਿੰਡਾ ਵਿਖੇ ਮਰਹੂਮ ਸ੍ਰੀ ਗੁਰਸ਼ਰਨ ਸਿੰਘ ਯਾਦਗਾਰੀ ਪਹਿਲੀ ਰਾਤ ਨੂੰ ਨਾਟਕ ਕਰਵਾਏ ਗਏ ਅਤੇ ਦੂਸਰੇ ਦਿਨ 4 ਨਵੰਬਰ ਨੂੰ ਦਿਨੇ ਨੁਕੜ ਨਾਟਕ ਪੇਸ਼ ਕੀਤੇ ਗਏ। ਰਣਜੀਤ ਸਿੰਘ ਜੋਨ ਮੁਖੀ ਬਠਿੰਡਾ ਵੱਲੋਂ ਵਿਚਾਰ ਰੱਖੇ ਗਏ। ਕੁਲਵੰਤ ਸਿੰਘ ਬਠਿੰਡਾ ਵੱਲੋਂ ਹੱਥ ਦੀ ਸਫਾਈ ਦੇ ਟ੍ਰਿੱਕ ਦਿਖਾਏ ਗਏ ਅਤੇ ਸਾਬਤ ਕੀਤਾ ਗਿਆ ਕਿ ਜਾਦੂ ਨਾਮ ਦੀ ਕੋਈ ਸ਼ੈਅ ਨਹੀਂ ਹੈ ਅਤੇ ਨਾ ਹੀ ਕੋਈ ਅਖੌਤੀ ਗੈਬੀ ਸ਼ਕਤੀ ਹੈ।

3.ਤਰਕਸ਼ੀਲ ਸਮਰਥਕ ਮਾਸਟਰ ਗੁਰਮੇਲ ਸਿੰਘ ਘੁੱਦਾ ਦੀ ਮਾਤਾ ਸ੍ਰੀਮਤੀ ਤੇਜ ਕੌਰ ਦੀ ਹੈਲਥ ਵਿਭਾਗ 'ਚੋਂ ਸੇਵਾ ਮੁਕਤੀ ਹੋਣ 'ਤੇ ਵਿਦਾਇਗੀ ਮੌਕ ਉਨ੍ਹਾਂ ਵੱਲੋਂ ਮੌਤ ਉਪਰੰਤ ਆਪਣਾ ਸਰੀਰਕ ਮੈਡੀਕਲ ਕਾਲਜ ਨੂੰ ਮਨੁੱਖੀ ਭਲਾਈ ਅਤੇ ਖੋਜ ਕਾਰਜਾਂ ਲਈ ਦੇਣਹਿਤ ਸਵੈ-ਘੋਸ਼ਣਾ ਪੱਤਰਬ ਤਰਕਸ਼ੀਲ ਸੁਸਾਇਟੀ ਇਕਾਈ ਬਠਿੰਡਾ ਨੂੰ ਸੌਂਪਿਆ ਗਿਆ। ਇਸ ਮੌਕੇ ਇਕਾਈ ਮੁਖੀ ਰਾਮ ਸਿੰਘ ਨਿਰਮਾਣ ਨੇ ਤਰਕਸ਼ੀਲ ਵਿਚਾਰ ਰੱਖੇ ਅਤੇ ਸ੍ਰੀਮਤੀ ਤੇਜ ਕੌਰ ਦੇਅਗਾਂਵਧੂ, ਤਰਕਸ਼ੀਲ ਅਤੇ ਵਿਗਿਆਨਕ ਵਿਚਾਰਾਂ ਦੀ ਸ਼ਲਾਘਾ ਕੀਤੀ। ਇਸ ਮੰਚ ਦਾ ਸੰਚਾਲਨ ਮਾਸਟਰ ਬਲਜਿੰਦਰ ਸਿੰਘ ਨੇ ਕੀਤਾ। ਮਾਸਟਰ ਗਿਆਨ ਸਿੰਘ, ਰਜਿੰਦਰ ਕੁਮਾਰ ਅਤੇ ਹੋਰ ਸਰਗਰਮ ਮੈਂਬਰਾਂ ਨੇ ਸਮਾਗਮ ਵਿਚ ਸ਼ਿਰਕਤ ਕੀਤੀ।

4.ਮਰਹੂਮ ਸ੍ਰੀ ਗੁਰਸ਼ਰਨ ਭਾਅ ਜੀ ਦੀ ਯਾਦ ਵਿਚ ਆਯੋਜਿਤ ਸ਼ਰਧਾਂਜਲੀ ਸਮਾਗਮ ਵਿਚ ਮੋਗਾ ਵਿਖੇ ਇਕਾਈ ਵੱਲੋਂ ਭਰਵੀਂ ਹਾਜ਼ਰੀ ਲਵਾਈ ਗਈ। ਸ਼ਰਧਾਂਜਲੀ ਸਮਾਗਮ ਵਿਚ ਹੋਰਨਾਂ ਹਮ-ਖਿਆਲੀ ਵਿਅਕਤੀਆਂ ਨੂੰ ਲਿਆਉਣ ਲਈ ਇੱਕ ਬੱਸ ਦਾ ਪ੍ਰਬੰਧ ਕੀਤਾ ਗਿਆ ਸੀ।

ਇਕਾਈ ਰੋਪੜ:

**ਤਰਕਸ਼ੀਲ ਪ੍ਰੋਗਰਾਮ:** ਇਕਾਈ ਵੱਲੋਂ ਸਰਕਾਰੀ ਸੈਕੰਡਰੀ ਸਕੂਲ ਧਨੌਰੀ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਅਜੀਤ ਪ੍ਰਦੇਸੀ ਵੱਲੋਂ ਬੱਚਿਆਂ ਨੂੰ ਜਾਦੂ ਦਾ ਸ਼ੋਅ ਵਿਖਾਇਆ ਗਿਆ। ਪਵਨ ਰੱਤੋਂ ਨੇ ਬੱਚਿਆਂ ਨੂੰ ਅੰਧਵਿਸ਼ਵਾਸਾਂ ਬਾਰੇ ਸੁਚੇਤ ਕੀਤਾ। ਇਕਾਈ ਦੇ ਮੁਖੀ ਅਸ਼ੋਕ ਕੁਮਾਰ ਨੇ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ। ਬੱਚਿਆਂ ਵੱਲੋਂ ਮੈਗਜ਼ੀਨ ਖਰੀਦੇ ਗਏ ਤੇ ਸਟਾਫ਼ ਨੇ ਤਰਕਸ਼ੀਲਾਂ ਦਾ ਧੰਨਵਾਦ ਕੀਤਾ।

**ਹਾਫ਼ੀਜ਼ਾਬਾਦ ਸਕੂਲ 'ਚ ਪ੍ਰੋਗਰਾਮ:** ਸਰਕਾਰੀ ਹਾਈ ਸਕੂਲ ਹਾਫ਼ੀਜ਼ਾਬਾਦ ਵਿਖੇ 16 ਨਵੰਬਰ 2011 ਨੂੰ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਜਥੇਬੰਦਕ ਮੁਖੀ ਅਸ਼ੋਕ ਕੁਮਾਰ, ਜੋਨ ਮੁਖੀ ਅਜੀਤ ਪ੍ਰਦੇਸੀ ਤੇ ਪਵਨ ਰੱਤੋਂ ਵੱਲੋਂ ਬੱਚਿਆਂ ਨੂੰ ਵਿਗਿਆਨਕ ਵਿਚਾਰਧਾਰਾ ਨਾਲ ਜੋੜਨ ਲਈ ਵਿਚਾਰ ਤੇ ਜਾਦੂ ਦੇ ਸ਼ੋਅ ਵਿਖਾਏ ਗਏ। ਸਟਾਫ਼ ਨੇ ਰੋਪੜ ਇਕਾਈ ਦਾ ਧੰਨਵਾਦ ਕੀਤਾ ਤੇ ਸਕੂਲ ਦੇ ਬੱਚਿਆਂ ਨੇ 75 ਮੈਗਜ਼ੀਨ ਖਰੀਦੇ।

**ਦੀਵਾਲੀ ਤੇ ਪੁਸਤਕ ਪ੍ਰਦਰਸ਼ਨੀ:**

ਇਕਾਈ ਵੱਲੋਂ ਦੀਵਾਲੀ ਮੌਕੇ ਰੋਪੜ ਵਿਖੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਗਾਈ ਗਈ, ਜਿੱਥੋਂ ਲੋਕਾਂ ਨੇ ਪੁਸਤਕਾਂ ਖਰੀਦਣ 'ਚ ਭਰਵੀਂ ਰੁਚੀ ਦਿਖਾਈ। ਇਸ ਮੌਕੇ ਜਥੇਬੰਦਕ ਮੁਖੀ ਅਸ਼ੋਕ ਕੁਮਾਰ, ਜ਼ੋਨ ਮੁਖੀ ਅਜੀਤ ਪ੍ਰਦੇਸੀ,



## ਚੱਕ ਕਰਮਾ 'ਚ ਨਾਟਕ ਤੇ ਤਰਨਤਾਰਨ 'ਚ ਸੈਮੀਨਾਰ

ਪਵਨ ਰੱਤੋਂ, ਹਰਵਿੰਦਰ ਫਿਰੋਜ਼ਪੁਰੀ, ਬਲਵੀਰ ਖ਼ੁਰਾਬਾਦ ਤੇ ਹਰਵਿੰਦਰ ਸੁਖਰਾਮਪੁਰੀ ਵੀ ਹਾਜ਼ਰ ਸਨ।

**ਚੱਕ ਕਰਮਾ 'ਚ ਨਾਟਕ ਮੇਲਾ:**

ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਵਿਚਾਰ ਮੰਚ ਦੇ ਸਹਿਯੋਗ ਨਾਲ ਚੱਕ ਕਰਮਾ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਮੇਲੇ ਦਾ ਉਦਘਾਟਨ ਸਰਪੰਚ ਸੋਹਣ ਸਿੰਘ, ਕਾਮਰੇਡ ਦਲੀਪ ਸਿੰਘ ਘਨੌਲਾ, ਹਰਨੇਕ ਸਿੰਘ, ਪਵਨ ਕੁਮਾਰ ਚੱਕ ਕਰਮਾ ਨੇ ਕੀਤਾ। ਮੇਲੇ ਵਿੱਚ ਮਲਕੀਤ ਰੌਣੀ ਦੀ ਨਾਟਕ ਟੀਮ ਨੇ 'ਮਿੱਟੀ ਰੁਦਨ ਕਰੇ', 'ਬੁੱਤ ਜਾਗ ਪਿਆ' ਤੇ 'ਸਰਪੰਚਣੀ' ਨਾਟਕ ਪੇਸ਼ ਕੀਤੇ। ਅਜੀਤ ਪ੍ਰਦੇਸੀ ਨੇ ਜਾਦੂ ਦਾ ਸ਼ੋਅ ਵਿਖਾਇਆ। ਦਵਿੰਦਰ ਸਰਥਲੀ ਤੇ ਜਸਪਾਲ ਮਾਜਰੀ ਨੇ ਇਨਕਲਾਬੀ ਗੀਤਾਂ ਨਾਲ ਆਪਣੀ ਹਾਜ਼ਰੀ ਲਗਵਾਈ। ਸਕੂਲ ਦੇ ਬੱਚਿਆਂ ਵੱਲੋਂ ਗਾਏ ਇਨਕਲਾਬੀ ਗੀਤ ਨਾਟਕ ਮੇਲੇ ਦੀ ਸ਼ਾਨ ਬਣੇ। ਮੰਚ ਸੰਚਾਲਨ ਪਵਨ ਕੁਮਾਰ ਚੱਕ ਕਰਮਾ ਨੇ ਕੀਤਾ ਜਦਕਿ ਆਪਣੇ ਖਰਚੇ ਤੇ ਖਾਣੇ ਦੀ ਸਹੂਲਤ ਸੁਖਦੇਵ ਸਿੰਘ ਤੇ ਸਾਊਂਡ ਦੀ ਸਹੂਲਤ ਜੰਗੀ ਰਾਮ ਨੇ ਦਿੱਤੀ। ਮੇਲੇ ਦੀ ਸਫ਼ਲਤਾ ਲਈ ਅਸ਼ੋਕ ਕੁਮਾਰ, ਹਰਵਿੰਦਰ ਸੁਖਰਾਮਪੁਰੀ, ਬਲਵੀਰ ਖ਼ਹਿਰਾਬਾਦ ਤੇ ਅਮਨਪ੍ਰੀਤ ਸਿੰਘ ਤੇ ਗਿਆਨ ਚੰਦ ਨੇ ਭਰਵਾਂ ਸਹਿਯੋਗ ਦਿੱਤਾ।

**ਤਰਕਸ਼ੀਲ ਸੈਮੀਨਾਰ**

ਖ਼ੈਰਾਬਾਦ ਵਿਖੇ 27 ਨਵੰਬਰ 2011 ਨੂੰ ਤਰਕਸ਼ੀਲ ਸੈਮੀਨਾਰ ਕਰਵਾਇਆ ਗਿਆ, ਜਿਸ ਦਾ ਉਦਘਾਟਨ ਸਰਪੰਚ ਅਮਰਜੀਤ ਕੌਰ ਤੋਂ ਮਾਸਟਰ ਪ੍ਰੀਤਮ ਕੁਮਾਰ ਤੇ ਅਜੀਤ ਪ੍ਰਦੇਸੀ ਨੇ ਮੋਮਬੱਤੀ ਦੇ ਟ੍ਰਿਕ ਨਾਲ ਕਰਵਾਇਆ। ਦਵਿੰਦਰ ਸਰਥਲੀ ਤੇ ਜਸਪਾਲ ਮਾਜਰੀ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਸੈਮੀਨਾਰ ਦੇ ਮੁੱਖ ਵਕਤਾ ਰਾਜਿੰਦਰ ਭਦੌੜ ਨੇ ਤਰਕਸ਼ੀਲਤਾ ਬਾਰੇ ਵਿਸਥਾਰ ਨਾਲ ਦੱਸਿਆ। ਇਸ ਮੌਕੇ ਜਰਨੈਲ ਕ੍ਰਾਂਤੀ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਸੈਮੀਨਾਰ 'ਚ ਅਜੀਤ ਪ੍ਰਦੇਸੀ ਤੇ ਪ੍ਰੀਤਮ ਕੁਮਾਰ ਨੇ ਜਾਦੂ ਦੇ ਖੇਲ ਵਿਖਾਏ। ਅਮਰ ਲਾਂਬਾ, ਹਰਵਿੰਦਰ ਸੁਖਰਾਮਪੁਰੀ ਤੇ ਹਰਨੇਕ ਚੱਕ ਕਰਮਾਂ ਨੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਗਵਾਈ। ਇਸ ਮੌਕੇ ਰੋਪੜ ਇਕਾਈ ਦੇ ਜਥੇਬੰਦਕ ਮੁਖੀ ਅਸ਼ੋਕ ਕੁਮਾਰ ਦੇ ਪਰਿਵਾਰ ਵੱਲੋਂ ਸਰੀਰਦਾਨੀ ਮਾਤਾ ਕੁਸ਼ੱਲਿਆ ਦੇਵੀ ਦੀ ਯਾਦ 'ਚ +2 ਕਲਾਸ 'ਚੋਂ ਪਹਿਲਾ ਸਥਾਨ ਪ੍ਰਾਪਤ ਕਰਨ ਵਾਲੀ ਹਰਪ੍ਰੀਤ ਕੌਰ ਪੁੱਤਰੀ ਗੁਰਮੀਤ ਸਿੰਘ, ਪਿੰਡ ਰੈਲੋਂਕਲਾਂ ਨੂੰ 5000 ਦੀ ਰਾਸ਼ੀ ਦਾ ਇਨਾਮ ਦੇ ਕੇ ਸਨਮਾਨਿਤ ਕੀਤਾ ਗਿਆ। ਬਲਵੀਰ ਖੈਰਾਬਾਦ ਨੇ ਆਏ ਹੋਏ ਮਹਿਮਾਨਾਂ ਦਾ ਧੰਨਵਾਦ ਕੀਤਾ। ਇਸ ਮੌਕੇ ਹਰਪ੍ਰੀਤ ਮੁਹਾਲੀ, ਚਰਨ ਬੇਲਾ, ਹਰਵਿੰਦਰ ਫਿਰੋਜ਼ਪੁਰੀ ਤੇ ਮੱਖਣ ਬੜਵਾ ਵੀ ਹਾਜ਼ਰ ਸਨ।

**ਗਿਆਨ ਚੰਦ ਰੋਪੜ**

**ਇਕਾਈ ਤਰਨਤਾਰਨ: ਜੋਤਿਸ਼ ਤੇ ਸੈਮੀਨਾਰ:**

ਇਸ ਇਕਾਈ ਵੱਲੋਂ ਰੰਘਾਂ ਵਾਲੀ ਧਰਮਸ਼ਾਲਾ ਵਿਖੇ ਜੋਤਿਸ਼ ਤੇ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਇਸ ਵਿਸ਼ੇ ਦੇ ਮਾਹਿਰ ਸੁਰਜੀਤ ਦੌਧਰ ਮੁੱਖ ਵਕਤਾ ਵਜੋਂ ਪਹੁੰਚੇ। ਉਨ੍ਹਾਂ ਤੱਥਾਂ ਸਮੇਤ ਜੋਤਿਸ਼ੀਆਂ ਦੇ ਦਾਅਵਿਆਂ ਨੂੰ ਝੁਠਲਾਉਂਦਿਆਂ ਸਪੱਸ਼ਟ ਕੀਤਾ ਕਿ ਜੋਤਿਸ਼ ਨਿਰਾ ਝੂਠ ਤੇ ਪਾਖੰਡ ਹੈ। ਸੈਮੀਨਾਰ ਵਿੱਚ ਇਲਾਕੇ ਭਰ ਦੇ ਜੋਤਿਸ਼ੀਆਂ ਨੂੰ ਸੱਦਾ ਪੱਤਰ ਦੇ ਕੇ ਖੁੱਲ੍ਹੀ ਚੁਣੌਤੀ ਦਿੱਤੀ ਗਈ ਸੀ ਪ੍ਰੰਤੂ ਕੋਈ ਵੀ ਜੋਤਿਸ਼ੀ ਨਹੀਂ ਪਹੁੰਚਿਆ। ਸੈਮੀਨਾਰ ਨੂੰ ਜੋਨ ਆਗੂ ਮੁਖਵਿੰਦਰ ਸਿੰਘ ਚੋਹਲਾ ਤੇ ਸੁਮੀਤ ਸਿੰਘ ਨੇ ਵੀ ਸੰਬੋਧਨ ਕੀਤਾ। ਨਰਿੰਦਰ ਸ਼ੇਖ ਚੱਕ, ਮਾਸਟਰ ਨਛੱਤਰ ਸਿੰਘ ਤੇ ਸੰਜੀਵ ਕੁਮਾਰ ਬਾਗੜੀਆਂ ਨੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ। ਇਸ ਮੌਕੇ ਕੁਲਜੀਤ ਵੇਰਕਾ ਨੇ ਜਾਦੂ ਦੇ ਦਿਲਚਸਪ ਖੇਲ੍ਹ ਵਿਖਾਏ। ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਬਲਵਿੰਦਰ ਬਿੱਟੂ, ਸੁਖਵਿੰਦਰ ਸਿੰਘ ਖਾਰਾ, ਸਤਨਾਮ ਜੰਡਿਆਲਾ, ਤਰਸੇਮ ਸਿੰਘ ਲਾਲੂ ਘੁੰਮਣ, ਡਾ. ਸੁਖਦੇਵ ਸਿੰਘ ਲੋਹਕਾ, ਵਿਜੈ ਚੌਧਰੀ ਤੇ ਲੈਕਚਰਾਰ ਗੁਰਭੇਜ ਸਿੰਘ ਆਦਿ ਵੀ ਹਾਜ਼ਰ ਸਨ।

**ਰਜਵੰਤ ਸਿੰਘ ਬਾਗੜੀਆਂ**

**ਇਕਾਈ ਮੁਕਤਸਰ-ਲੱਖੇਵਾਲੀ: ਪੁਸਤਕ ਪ੍ਰਦਰਸ਼ਨੀਆਂ**

ਇਸ ਇਕਾਈ ਵੱਲੋਂ ਤਰਕਸ਼ੀਲਤਾ ਦੇ ਪ੍ਰਚਾਰ ਪਸਾਰ ਲਈ ਪੁਸਤਕ ਪ੍ਰਦਰਸ਼ਨੀਆਂ ਦੀ ਲੜੀ ਚਲਾਈ ਗਈ। ਗੁਰਸ਼ਰਨ ਭਾਅ ਜੀ ਨੂੰ ਸਮਰਪਿਤ ਲੰਬੀ ਵਿਖੇ ਕਰਵਾਏ ਗਏ ਨਾਟਕ ਮੇਲੇ ਵਿੱਚ ਪੁਸਤਕ ਪ੍ਰਦਰਸ਼ਨੀ ਲਗਾਈ ਗਈ ਜਿੱਥੋਂ ਤਰਕਸ਼ੀਲ ਸਾਹਿਤ ਖਰੀਦਣ 'ਚ ਦਰਸ਼ਕਾਂ ਨੇ ਭਰਵੀਂ ਰੁਚੀ ਵਿਖਾਈ। ਮੁਕਤਸਰ 'ਚ ਅਧਿਆਪਕਾਂ ਦੇ ਸੈਮੀਨਾਰਾਂ ਦੌਰਾਨ ਵੀ ਇਸ ਇਕਾਈ ਵੱਲੋਂ ਪੁਸਤਕ ਪ੍ਰਦਰਸ਼ਨੀਆਂ ਲਗਾ ਕੇ ਅਧਿਆਪਕ ਵਰਗ ਨੂੰ ਤਰਕਸ਼ੀਲ ਸਾਹਿਤ ਨਾਲ ਜੋੜਨ ਦਾ ਉਪਰਾਲਾ ਕੀਤਾ ਗਿਆ, ਜਿਹੜਾ ਕਿ ਬੇਹੱਦ ਸਫ਼ਲ ਰਿਹਾ।

**ਬੂਟਾ ਸਿੰਘ ਵਾਕਫ਼।**



## ਬੇਟੀ ਦੇ ਜਨਮ ਦੀ ਖੁਸ਼ੀ 'ਚ ਤਰਕਸ਼ੀਲ ਪ੍ਰੋਗਰਾਮ

**ਇਕਾਈ ਬੱਸੀ ਪਠਾਣਾ: ਸੈਮੀਨਾਰ:**

ਜੋਤਿਸ਼ ਕਦੇ ਵੀ ਵਿਗਿਆਨ ਦੀ ਕਸੌਟੀ 'ਤੇ ਪੂਰਾ ਨਹੀਂ ਉਤਰ ਸਕਦਾ।" ਇਹ ਦਾਅਵਾ ਸ਼ਹੀਦ ਭਗਤ ਸਿੰਘ ਦੇ 105ਵੇਂ ਜਨਮ ਦਿਵਸ ਮੌਕੇ ਲੜਕਿਆਂ ਦੇ ਸਰਕਾਰੀ ਸੀਨੀ: ਸੈਕੰ: ਸਕੂਲ ਵਿਖੇ ਤਰਕਸ਼ੀਲ ਸੁਸਾਇਟੀ ਵੱਲੋਂ ਕਰਵਾਏ ਗਏ ਸੈਮੀਨਾਰ ਨੂੰ ਸੰਬੋਧਨ ਕਰਦਿਆਂ ਸੁਸਾਇਟੀ ਦੇ ਜੋਤਿਸ਼ ਸੰਬੰਧੀ ਪ੍ਰਮੁੱਖ ਬੁਲਾਰੇ ਸੁਰਜੀਤ ਦੌਧਰ ਨੇ ਕੀਤਾ। ਉਨ੍ਹਾਂ ਨੇ ਦੱਸਿਆ ਕਿ ਜੋਤਸ਼ੀਆਂ ਹੱਥੋਂ ਲੁੱਟੇ ਜਾਣ ਵਾਲੇ ਵਿਅਕਤੀ ਸੁਸਾਇਟੀ ਨੂੰ ਹਲਫ਼ੀਆ ਬਿਆਨ ਦੇ ਕੇ ਆਪਣੇ ਪੈਸੇ ਵਾਪਸ ਕਰਵਾ ਸਕਦਾ ਹੈ। ਇਕਾਈ ਮੁਖੀ ਸੰਦੀਪ ਸਿੰਘ ਨੇ ਜੋਤਸ਼ੀਆਂ ਨੂੰ ਪੇਸ਼ਕਸ਼ ਕੀਤੀ ਕਿ ਉਹ ਸੁਸਾਇਟੀ ਦੇ 5 ਸਵਾਲਾਂ ਦਾ ਸਹੀ ਜਵਾਬ ਦੇ ਕੇ 5 ਲੱਖ ਰੁਪਏ ਦਾ ਇਨਾਮ ਜਿੱਤ ਸਕਦੇ ਹਨ। ਇਸ ਮੌਕੇ ਇਲਾਕੇ ਦੇ ਮੰਨੇ-ਪ੍ਰਮੰਨੇ ਜੋਤਿਸ਼ੀ ਵੀ ਪਹੁੰਚੇ ਹੋਏ ਸਨ, ਜਿੰਨ੍ਹਾਂ ਨੂੰ ਹਾਰ ਦਾ ਮੂੰਹ ਦੇਖਣਾ ਪਿਆ।

ਇਸ ਮੌਕੇ ਜੋਨ ਮੁਖੀ ਅਮਰਦੀਪ ਸਿਘ, ਕੰਵਲਦੀਪ, ਕੁਲਦੀਪ ਦਰਦੀ, ਪ੍ਰਿੰ: ਮੇਹਰ ਸਿੰਘ, ਮੀਡੀਆ ਇੰਚਾਰਜ ਅਸ਼ੋਕ, ਨਿਰਮਲ ਸਿੰਘ, ਗੁਰਸੇਵਕ ਜਮੀਤਗੜ੍ਹ, ਗੁਰਪ੍ਰੀਤ, ਪ੍ਰਦੀਪ ਕੁਮਾਰ, ਮਨਪ੍ਰੀਤ ਸਾਹੀ, ਡਾ. ਮੇਹਰ ਸਿੰਘ, ਡਾ. ਦਰਸ਼ਨ ਸਿੰਘ, ਜਗਤਰਨ ਖੰਟ, ਭਗਵਾਨ ਦਾਸ, ਅਸ਼ੋਕ ਵਧਵਾ, ਮਾ. ਕੌਰ ਸਿੰਘ, ਐਡਵੋਕੇਟ ਅਮਰਦੀਪ, ਨੀਰਜ ਕੁਮਾਰ, ਪ੍ਰਿੰ: ਕਰਨੈਲ ਸਿੰਘ, ਮਾ. ਗੁਰਬਚਨ ਠਾਕੁਰ ਸਿੰਘ, ਜੈ ਕਿਸ਼ਨ ਭੋਲਾ, ਮਾ. ਬਲਦੇਵ ਕ੍ਰਿਸ਼ਨ, ਰਾਮ ਲਾਲ, ਮਲਕੀਅਤ ਸਿੰਘ ਮਠਾੜੂ, ਨਵਤੇਜ ਧੂੰਦਾ ਅਤੇ ਜਸਵੀਰ ਉੱਚਾ ਪਿੰਡ, ਹਰਜੀਤ ਸਰਹਿੰਦ ਆਦਿ ਸ਼ਾਮਿਲ ਹੋਏ।

**ਰਿਪੋਰਟ:- ਜਗਤਰਨ ਖੰਟ**

**ਇਕਾਈ ਅਬੋਹਰ:**

**ਬੇਟੀ ਦੇ ਜਨਮ ਤੇ ਤਰਕਸ਼ੀਲ ਪ੍ਰੋਗਰਾਮ:** ਇਸ ਇਕਾਈ ਦੇ ਮੈਂਬਰ ਰਾਮ ਰਤਨ ਦੇ ਬੇਟੇ ਗੁਰਦਿਆਲ ਦੇ ਘਰ ਜਨਮੀ ਬੇਟੀ ਦੇ ਜਨਮ ਦੀ ਖੁਸ਼ੀ 'ਚ ਪਿੰਡ ਨਿਹਾਲ ਖੇੜ੍ਹਾ ਦੀ ਸੱਥ 'ਚ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਸੁਖਦੇਵ ਮਲੂਕਪੁਰੀ ਤੇ ਸੁਖਦੀਪ ਨੇ ਜਾਦੂ ਦਾ ਸ਼ੋਅ ਪੇਸ਼ ਕਰਦਿਆਂ ਹਾਜ਼ਰ ਸਰੋਤਿਆਂ ਦਾ ਮਨੋਰੰਜਨ ਕਰਨ ਦੇ ਨਾਲ-ਨਾਲ ਉਨ੍ਹਾਂ ਨੂੰ ਜਾਦੂ ਕਲਾ ਦੇ ਭੇਦ ਸਮਝਾਉਂਦਿਆਂ ਸਪੱਸ਼ਟ ਕੀਤਾ ਕਿ ਇਹ ਮਹਿਜ਼ ਇੱਕ ਕਲਾ ਹੈ ਤੇ ਇਸ ਪਿੱਛੇ ਕੋਈ ਗੈਬੀ ਸ਼ਕਤੀ ਕੰਮ ਨਹੀਂ ਕਰਦੀ। ਤਰਕਸ਼ੀਲ ਸੁਸਾਇਟੀ ਦੇ ਮਿਸ਼ਨ ਬਾਰੇ ਜੋਨ ਪ੍ਰਧਾਨ ਕੁਲਜੀਤ ਨੇ ਵਿਸਥਾਰ ਨਾਲ ਦੱਸਿਆ। ਪ੍ਰੋਗਰਾਮ ਦੌਰਾਨ ਹੀ ਮੰਚ ਤੋਂ ਨਵਜਨਮੀ ਬੇਟੀ ਦਾ ਨਾਂ 'ਪ੍ਰਤਿਭਾ' ਰੱਖਿਆ ਗਿਆ। ਪ੍ਰੋਗਰਾਮ ਨੂੰ ਹੋਰਨਾਂ ਤੋਂ ਇਲਾਵਾ ਗਣਪਤ ਰਾਮ ਨੇ ਵੀ ਸੰਬੋਧਨ ਕੀਤਾ। ਪਰਿਵਾਰ ਵੱਲੋਂ ਅਬੋਹਰ ਇਕਾਈ ਨੂੰ 800/- ਦੀ ਸਹਾਇਤਾ ਵੀ ਦਿੱਤੀ ਗਈ।

**❑❑ ਕੁਲਜੀਤ, ਡੰਗਰਖੇੜਾ**

**ਸੁਖਦ ਖ਼ਬਰ**

### ਧਾਰਮਿਕ ਅਦਾਰਿਆਂ ਨੂੰ ਸ਼ੋਰ ਪ੍ਰਦੂਸ਼ਣ ਬੰਦ ਕਰਨ ਦੀ ਸਖ਼ਤ ਹਦਾਇਤ

**ਸੁਨਾਮ, 8 ਨਵੰਬਰ:-**

ਸੁਪਰੀਮ ਕੋਰਟ ਆਫ਼ ਇੰਡੀਆ ਵਲੋਂ ਜਾਰੀ ਕੀਤੇ ਗਏ ਦਿਸ਼ਾ-ਨਿਰਦੇਸ਼ਾਂ ਦੀ ਪਾਲਣਾ ਕਰਨ ਹਿੱਤ ਮੰਦਰਾਂ, ਗੁਰਦਵਾਰਿਆਂ, ਮਸਜਿਦਾਂ, ਮੈਰਿਜ ਪੈਲੇਸਾਂ, ਜਗਰਾਤਾ ਪਾਰਟੀਆਂ, ਡੀ.ਜੇ. ਦੇ ਲਾਊਡ ਸਪੀਕਰਾਂ, ਵਹੀਕਲਾਂ ਦੇ ਪ੍ਰੈਸ਼ਰ ਹਾਰਨਾਂ ਆਦਿ ਵੱਲੋਂ ਪੈਦਾ ਕੀਤੇ ਜਾਣ ਵਾਲੇ ਕੰਨ ਪਾੜਵੇਂ ਸ਼ੋਰ-ਪ੍ਰਦੂਸ਼ਣ ਨੂੰ ਬੰਦ ਕਰਵਾਉਣ ਵਾਸਤੇ ਇੱਕ ਪਬਲਿਕ ਮੀਟਿੰਗ ਦਾ ਆਯੋਜਨ ਸ. ਅਮਰਜੀਤ ਸਿੰਘ ਸ਼ਾਹੀ, ਐੱਸ.ਡੀ.ਐੱਮ. ਸੁਨਾਮ ਦੀ ਪ੍ਰਧਾਨਗੀ ਤਹਿਤ ਕੀਤਾ ਗਿਆ ਸ਼ੋਰ-ਪ੍ਰਦੂਸ਼ਣ ਕੰਟਰੋਲ ਨਿਯਮ 2000, ਵਾਤਾਵਰਨ ਰੱਖਿਆ ਕਾਨੂੰਨ, 1986 ਅਤੇ ਸੁਪਰੀਮ ਕੋਰਟ ਆਫ਼ ਇੰਡੀਆ ਵੱਲੋਂ ਪਾਸ ਕੀਤੇ ਗਏ ਫੈਸਲੇ ਬਾਰੇ ਜਾਣਕਾਰੀ ਦਿੰਦਿਆਂ ਐਡਵੋਕੇਟ ਹਰਿੰਦਰ ਲਾਲੀ ਅਤੇ ਓਮ ਪ੍ਰਕਾਸ਼, ਐਕਸੀਅਨ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ, ਸੰਗਰੂਰ ਨੇ ਹਾਜ਼ਰੀਨ ਨੂੰ ਮਾਣਯੋਗ ਸੁਪਰੀਮ ਕੋਰਟ ਦੇ ਪ੍ਰਦੂਸ਼ਣ ਰੋਕਣ ਦੇ ਹੁਕਮਾਂ ਬਾਰੇ ਵਿਸਥਾਰ ਨਾਲ ਦੱਸਿਆ। ਉਹਨਾਂ ਅਕਾਲ ਤਖ਼ਤ ਵੱਲੋਂ ਜਾਰੀ ਕੀਤੇ ਗਏ ਹੁਕਮਨਾਮੇ ਬਾਰੇ ਵੀ ਦੱਸਿਆ ਜਿਸ ਤਹਿਤ ਸਾਰੇ ਧਾਰਮਿਕ ਸਥਾਨਾਂ ਵਾਲਿਆਂ ਨੂੰ ਆਪੋ-ਆਪਣੇ ਲਾਊਡ-ਸਪੀਕਰਾਂ ਦੀ ਆਵਾਜ਼ ਆਪਣੀਆਂ ਇਮਾਰਤਾਂ ਦੇ ਚੌਗਿਰਦੇ ਦੇ ਅੰਦਰ-ਅੰਦਰ ਰੱਖਣ ਦੀ ਹਦਾਇਤ ਕੀਤੀ ਹੋਈ ਹੈ। ਇਸ ਮੌਕੇ ਐੱਸ.ਡੀ.ਐੱਮ. ਸੁਨਾਮ ਨੇ ਸ਼ੋਰ ਪ੍ਰਦੂਸ਼ਣ ਬੰਦ ਕਰਨ ਲਈ ਸਖ਼ਤ ਹਦਾਇਤਾਂ ਜਾਰੀ ਕੀਤੀਆਂ, ਜਿਸ ਦਾ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਸੁਨਾਮ ਦੇ ਆਗੂਆਂ ਨੇ ਸਵਾਗਤ ਕੀਤਾ ਹੈ।

**ਐਡਵੋਕੇਟ ਹਰਿੰਦਲ ਲਾਲੀ, ਸੁਨਾਮ**

# ਅਰਬਪਤੀ ਬਾਬੇ



**ਰੋਜ਼ੀ ਸਿੰਘ**

ਜਦੋਂ ਵੀ ਕਿਤੇ ਸਤਿਸੰਗ ਹੋ ਰਿਹਾ ਹੁੰਦਾ ਤਾਂ ਪ੍ਰਵਚਨ ਕਰ ਰਿਹਾ ਬਾਬਾ ਲੋਕਾਂ ਨੂੰ ਮਾਇਆ ਤੇ ਲੋਭ ਤੋਂ ਦੂਰ ਰਹਿਣ ਦਾ ਉਪਦੇਸ਼ ਦਿੰਦਾ ਹੈ। ਤਿਆਗ ਅਤੇ ਪ੍ਰਭੂ ਭਗਤੀ ਬਾਰੇ ਘੰਟਾ ਡੇਡ ਘੰਟਾ ਭਾਸ਼ਣ ਦੇਣ ਤੋਂ ਬਾਅਦ ਲੋਕਾਂ ਵੱਲੋਂ ਚੜ੍ਹਾਈ ਮਾਇਆ ਲਪੇਟ ਕੇ ਇਹ ਬਾਬੇ ਕਿਧਰ ਜਾਂਦੇ ਨੇ ਤੇ ਕੀ ਕਰਦੇ ਨੇ ਕਿਸੇ ਨੂੰ ਕੋਈ ਪਤਾ ਨਹੀਂ ਹੁੰਦਾ। ਬਾਕੀ ਸਾਰਿਆਂ ਦਾ ਵੀ ਸ਼ਾਇਦ ਇਹੋ ਹਾਲ ਹੁੰਦਾ ਹੋਵੇ ਪਰ ਪਿਛਲੇ ਕੁੱਝ ਦਿਨਾਂ ਤੋਂ ਦੋ ਮੁੱਖ ਬਾਬਿਆਂ ਦਾ ਭਾਂਡਾ ਸਾਰੀ ਦੁਨੀਆਂ ਮੂਹਰੇ ਖੁੱਲ ਗਿਆ ਹੈ। ਇਹਨਾਂ ਦੋ ਬਾਬਿਆਂ ਵਿੱਚ ਇੱਕ ਬੰਗਲੌਰ ਦਾ ਸੱਤਿਆ ਸਾਈਂ ਤੇ ਦੂਜਾ ਸਵਾਮੀ ਰਾਮਦੇਵ ਸ਼ਾਮਿਲ ਹਨ।

ਸੱਤਿਆ ਸਾਈਂ ਬਾਬਾ ਜੋ ਕੁੱਝ ਦਿਨ ਪਹਿਲਾ ਰੱਬ ਨੂੰ ਪਿਆਰਾ ਹੋ ਗਿਆ ਸੀ ਦਾ ਨਿੱਜੀ ਕਮਰਾ ਜੋ ਉਸਦੇ ਮਰਨ ਉਪਰੰਤ ਟਰੱਸਟ ਦੇ ਅਧਿਕਾਰੀਆਂ ਨੇ ਪੁਲਿਸ ਅਤੇ ਉਚ ਅਫਸਰਾਂ ਦੀ ਮੌਜੂਦਗੀ ਵਿੱਚ ਜਦੋਂ ਖੋਲ੍ਹਿਆ ਗਿਆ ਤਾਂ ਸਾਰਿਆਂ ਦੀਆਂ ਅੱਖਾਂ ਅੱਡੀਆਂ ਹੀ ਰਹਿ ਗਈਆਂ, ਜਿਨਾਂ ਖਜ਼ਾਨਾ ਉਸਦੇ ਕਮਰੇ ਵਿੱਚੋਂ ਨਿਕਲਿਆ ਹੈ ਉਨਾਂ ਕੁਬੇਰ ਦੇ ਖਜ਼ਾਨੇ ਵਿੱਚ ਵੀ ਨਹੀਂ ਹੋਣਾ। ਕਰੀਬ ਇੱਕ ਕੁਇੰਟਲ ਸੋਨਾ, 307 ਕਿੱਲੋ ਚਾਂਦੀ, ਕਰੋੜਾਂ ਰੁਪੈ ਦੀ ਕਰੰਸੀ ਜਿਸਦੇ ਨੋਟਾਂ ਨੂੰ ਗਿਣਨ ਲੱਗਿਆਂ ਅਧਿਕਾਰੀਆਂ ਨੂੰ 30 ਘੰਟੇ ਲੱਗੇ ਅਤੇ ਇਹਨਾਂ ਨੋਟਾਂ ਨੂੰ ਜੀਪਾਂ ਵਿੱਚ ਭਰ ਕਿ ਬੈਂਕ ਖੜ੍ਹਿਆ ਗਿਆ। ਇਸ ਤੋਂ ਇਲਾਵਾ ਹੀਰੇ ਜਵਾਹਰਾਤ ਤੇ ਕਈ ਤਰ੍ਹਾਂ ਦੇ ਹੋਰ ਜਾਇਦਾਦ ਦੇ ਕਾਗਜ਼ਾਤ ਵੀ ਬਰਾਮਦ ਕੀਤੇ ਗਏ।

ਸਾਈਂ ਬਾਬੇ ਦਾ ਇਹ ਕਮਰਾ ਜੋ 35 ਕਰੋੜ ਰੁਪਏ ਵਿੱਚ ਤਿਆਰ ਹੋਇਆ ਸੀ, ਜਿਸ ਦਾ ਦਰਵਾਜਾ ਕੰਪਿਊਟਰ ਦੁਆਰਾ ਸਾਈਂ ਅਤੇ ਉਸਦੇ ਇੱਕ ਚੇਲੇ ਦੇ ਪੋਟਿਆਂ ਦੇ ਨਿਸ਼ਾਨ ਪਹਿਚਾਨਣ ਤੇ ਖੁੱਲ੍ਹਦਾ ਸੀ ਅਤੇ ਇਸ ਕਮਰੇ ਵਿੱਚ ਹੋਰ ਕਿਸੇ ਨੂੰ ਜਾਣ ਦੀ ਇਜ਼ਾਜਤ ਨਹੀਂ ਸੀ।

ਇਸੇ ਤਰ੍ਹਾਂ ਸਵਿੱਸ ਬੈਂਕਾਂ ਵਿੱਚ ਪਏ ਕਾਲੇ ਧਨ ਨੂੰ ਵਾਪਸ ਲਿਆਉਣ ਦੀ ਆੜ ਵਿੱਚ ਬਾਬਾ ਰਾਮਦੇਵ ਵੀ ਪਿਛਲੇ ਕਾਫੀ ਸਮੇਂ ਤੋਂ ਸਰਗਰਮ ਰਿਹਾ ਹੈ, ਪਰ ਹੌਲੀ ਹੌਲੀ ਉਸਦੀ ਅਸਲੀਅਤ ਵੀ ਸਾਹਮਣੇ ਆ ਗਈ ਹੈ। ਰਾਮਦੇਵ ਕੋਲ 11 ਹਜ਼ਾਰ ਕਰੋੜ ਰੁਪਏ ਤੋਂ ਵੱਧ ਦੀ ਜਾਇਦਾਦ ਹੈ। ਇੱਕ ਪਾਸੇ ਬਾਬਾ ਰਾਮਦੇਵ ਕਹਿੰਦਾ ਹੈ ਕਿ ਯੋਗ ਕਰਨ ਨਾਲ ਕਿਸੇ ਤਰ੍ਹਾਂ ਦੀ ਬਿਮਾਰੀ ਨਹੀਂ ਰਹਿੰਦੀ ਤੇ ਦੂਜੇ ਪਾਸੇ ਉਸਨੂੰ ਆਪਣੀਆਂ ਦਵਾਈਆਂ ਦੀਆਂ ਫੈਕਟਰੀਆਂ ਤੋਂ ਕਰੋੜਾਂ ਰੁਪੈ ਆਮਦਨ ਹੋ ਰਹੀ ਹੈ। ਆਪਣੇ ਆਪ ਨੂੰ ਸੱਚਾ ਤੇ 'ਦੇਸ਼ ਭਗਤ' ਆਖਣ ਵਾਲੇ ਬਾਬੇ ਨੇ ਇਹ ਸਾਰੀ ਜਾਇਦਾਦ ਕਿਵੇਂ ਹਥਿਆਈ ਹੈ, ਇਹ ਇੱਕ ਗੰਭੀਰ ਮੁੱਦਾ ਹੈ।

ਇਹ ਤਾਂ ਉਹ ਬਾਬੇ ਹਨ ਜਿਨ੍ਹਾਂ ਦਾ ਭੇਦ ਲੋਕਾਂ ਸਾਹਮਣੇ ਆ ਗਿਆ ਹੈ, ਪਰ ਹੋਰ ਵੀ ਅਨੇਕਾਂ ਬਾਬੇ ਹਨ ਜਿਨ੍ਹਾਂ ਦੇ ਦੇਸ਼ ਦੇ ਹਰ ਸ਼ਹਿਰ, ਕਸਬੇ ਤੇ ਪਿੰਡਾਂ ਵਿੱਚ ਡੇਰੇ ਹਨ। ਇਹਨਾਂ ਡੇਰਿਆਂ ਦੀ ਸਿਰਫ ਜ਼ਮੀਨ ਦੀ ਕੀਮਤ ਲਗਾਈ ਜਾਵੇ ਤਾਂ ਅਰਬਾਂ ਰੁਪਏ ਵਿੱਚ ਬਣੇਗੀ।

ਦੁੱਖ ਦੀ ਗੱਲ ਤਾਂ ਇਹ ਹੈ ਕਿ ਸਾਡੀ ਮੂਰਖ ਜਨਤਾ ਇਹਨਾਂ ਬਾਬਿਆਂ ਕੋਲ ਮੁਫਤ ਦੀ ਲੇਬਰ ਵੱਜੋਂ ਕੰਮ ਕਰਦੀ ਹੈ ਤੇ ਨਾਲੇ ਘਰੋਂ ਪੈਸੇ ਵੀ ਸੇਵਾ ਵਿੱਚ ਪਾ ਕੇ ਆਉਂਦੀ ਹੈ। ਇਹ ਬਾਬੇ ਲੋਕਾਂ ਦੇ ਪੈਸਿਆਂ ਤੇ ਆਪ ਬਾਹਰਲੇ ਦੇਸ਼ਾਂ ਵਿੱਚ ਐਸ਼ ਕਰਦੇ ਹਨ ਜਾਂ ਆਪਣੇ ਮਹਿਲਨੁਮਾਂ ਘਰਾਂ ਵਿੱਚ ਏ.ਸੀ ਦੀ ਠੰਡੀ ਹਵਾ ਲੈ ਰਹੇ ਹੁੰਦੇ ਹਨ ਤੇ ਜਿਹੜੀਆਂ ਮਾਈਆਂ ਕੋਲੋਂ ਘਰੇ ਤੁਰਿਆ ਤੱਕ ਨਹੀਂ ਜਾਂਦਾ ਉਹ ਇਹਨਾਂ ਦੇ ਡੇਰਿਆਂ ਦੇ ਖੇਤਾਂ ਵਿੱਚੋਂ ਫਸਲ ਵੱਢ ਰਹੀਆਂ ਹੁੰਦੀਆਂ ਨੇ। ਜਿਹੜੀਆਂ ਬੀਬੀਆਂ ਆਪਣੇ ਬਜ਼ੁਰਗਾਂ ਨੂੰ ਕਦੀ ਪਾਣੀ ਤੱਕ ਨਹੀਂ ਪੁੱਛਦੀਆਂ ਉਹ ਡੇਰਿਆਂ ਵਿੱਚ ਭਾਂਡੇ ਮਾਂਜਣ ਦੀ ਸੇਵਾ ਕਰ ਰਹੀਆਂ ਹੁੰਦੀਆਂ ਨੇ। ਜੇਕਰ ਇਹਨਾ ਬਾਬਿਆਂ ਦੀ ਸਾਰੀ ਜਾਇਦਾਦ ਦੇਸ਼ ਲਈ ਵਰਤੀ ਜਾਵੇ ਤਾਂ ਵਿਸ਼ਵ ਬੈਂਕ ਤੋਂ ਕਰਜਾ ਲੈਣ ਦੀ ਕੋਈ ਲੋੜ ਨਹੀਂ। ਦੇਸ਼ ਦੇ 38 ਫੀਸਦੀ ਗਰੀਬੀ ਰੇਖਾਂ ਤੋਂ ਹੇਠਾਂ ਰਹਿ ਰਹੇ ਲੋਕਾਂ ਵਾਸਤੇ 3 ਸਾਲ ਲਈ ਰਾਸ਼ਣ ਤੇ ਰਹਿਣ ਦਾ ਪ੍ਰਬੰਧ ਕੀਤਾ ਜਾ ਸਕਦਾ ਹੈ।

ਆਪਣੇ ਆਪ ਨੂੰ ਤਿਆਗੀ, ਸੱਤਿਆਵਾਦੀ, ਉਦਾਸੀਨ, ਤੇ ਦੇਸ਼ ਦੇ ਹਮਾਇਤੀ ਅਖਵਾਉਣ ਵਾਲੇ ਇਸ ਤਰ੍ਹਾਂ ਦੇ ਬਾਬਿਆਂ ਕੋਲੋਂ ਮਿਲੀ ਸਾਰੀ ਜਾਇਦਾਦ ਲੋਕਾਂ ਦੀ ਹੈ ਜਿਸ 'ਤੇ ਗਰੀਬ ਜਨਤਾ ਦਾ ਹੱਕ ਹੈ। ਇਹ ਹੁਣ ਲੋਕਾਂ ਦੇ ਹੱਥ ਹੈ ਕਿ ਉਹ ਆਪਣਾ ਹੱਕ ਕਿਸ ਤਰ੍ਹਾਂ ਵਸੂਲ ਕਰਦੇ ਹਨ।



# 9988964633

## ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪ੍ਰਕਾਸ਼ਨਾਵਾਂ

1. ... ਤੇ ਦੇਵ ਪੁਰਸ਼ ਹਾਰ ਗਏ
2. ਦੇਵ ਦੈਂਤ ਤੇ ਰੂਹਾਂ
3. ...ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ
4. ਭੂਤਾਂ ਵਾਲੀ ਹਵੇਲੀ
5. ਮਿੱਟੀ ਤੋਂ ਮਨੁੱਖ ਤੱਕ
6. ਜੋਤਿਸ਼ ਝੂਠ ਬੋਲਦਾ ਹੈ
7. ਤੁਹਾਡੀ ਰਾਸ਼ੀ ਕੀ ਕਹਿੰਦੀ ਹੈ
8. ਮਨੋਰੋਗ ਕਾਰਨ ਅਤੇ ਇਲਾਜ
9. ਸਮੋਹਣ ਨੀਂਦ
10. ਮਨ-ਮਹੌਲ ਮਨੋਰੋਗ
11. ਦਵਾਈਆਂ ਨੂੰ ਹਾਰ
12. ਧਰਮ ਕਰਮ
13. ਇਖ਼ਲਾਕ
14. ਹਿੰਦੂਤਵੀ ਫਾਸ਼ੀਵਾਦ
15. ਆਤਮਵਾਦੀ ਭਟਕਣ ਅਤੇ ਪਦਾਰਥਵਾਦੀ ਸੱਚ
16. ਤੁਸਾਂ ਪੁੱਛਿਆ
17. ਆਤਮਾ ਅਤੇ ਪੁਨਰ-ਜਨਮ
18. ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ
19. ਰੱਬ ਦਾ ਅੰਤ
20. ਜਾਦੂ-ਮੰਤਰ
21. ਕਰਾਮਾਤਾਂ
22. ਪਿੱਪਲ ਵਾਲਾ ਭੂਤ
23. ਰੱਬ ਦਾ ਯੱਬ
24. ਮੈਂ ਨਾਸਤਕ ਕਿਉਂ ਹਾਂ ?
25. ਤਰਕ ਦੀ ਸਾਣ 'ਤੇ
26. ਅਗਲਾ ਪਿਛਲਾ ਜਨਮ
27. ਵੰਦੇ ਮਾਤਰਮ ਤੋਂ ਇਨਕਲਾਬ ਤੱਕ
28. ਮੁਲਾਕਾਤਾਂ
29. ਅੰਧ ਵਿਸ਼ਵਾਸਾਂ ਦਾ ਜੂੜ ਕਿਵੇਂ ਵੱਢੀਏ
30. ਆਡੀਓ ਕੈਸਿਟ ਤਰਕਸ਼ੀਲ ਵਿਚਾਰ
31. ਟੀ.ਵੀ. ਸੀਰੀਅਲ, 'ਤਰਕ ਦੀ ਸਾਣ 'ਤੇ'

### ਮਾਘੀ ਮੇਲਾ ਮੁਕਤਸਰ

ਐਤਕੀਂ ਮਾਘੀ ਮੇਲਾ ਮੁਕਤਸਰ ਵਿਖੇ 13, 14 ਤੇ 15 ਜਨਵਰੀ 2012 ਨੂੰ ਤਿੰਨ ਦਿਨਾਂ ਤਰਕਸ਼ੀਲ ਨਾਟਕ ਮੇਲਾ ਗੁਰਸ਼ਰਨ ਭਾਅ ਜੀ ਦੀ ਯਾਦ ਨੂੰ ਸਮਰਪਿਤ ਹੋਵੇਗਾ। ਸਾਰਿਆਂ ਨੂੰ ਪਹੁੰਚਣ ਦਾ ਖੁੱਲ੍ਹਾ ਸੱਦਾ ਹੈ।

**ਪ੍ਰਵੀਨ ਜੰਡਵਾਲਾ** (98140-04432)

## ਦਿਸਹੱਦੇ




### ਤਰਕਸ਼ੀਲ ਹਾਲ ਪਟਿਆਲਾ

ਇਹ ਹਾਲ, ਪਟਿਆਲਾ ਇਕਾਈ ਦੇ ਸਰਗਰਮ ਆਗੂ ਰਾਮ ਸਿੰਘ ਬੰਗ ਦੇ ਸੁਪਨੇ ਦਾ ਠੋਸ ਰੂਪ ਹੈ। ਕਾਰੋਬਾਰੀ ਰੁਝੇਵਿਆਂ ਦੇ ਨਾਲ-ਨਾਲ ਲੋਕਾਂ ਨੂੰ ਅੰਧਵਿਸ਼ਵਾਸਾਂ ਤੋਂ ਮੁਕਤ ਕਰਨ ਦੇ ਸਰੋਕਾਰਾਂ ਨਾਲ ਵਰੋਸਾਏ ਬੰਗ ਨੇ ਸੁਸਾਇਟੀ ਦੀਆਂ ਮੀਟਿੰਗਾਂ ਲਈ ਪਹਿਲਾਂ 'ਬੰਗ ਮਾਰਬਲ' ਨੂੰ ਵਰਤਿਆ ਅਤੇ ਫਿਰ ਆਪਣਾ ਕਾਰੋਬਾਰ ਅਤੇ ਕਬੀਲਦਾਰੀ ਸਮੇਟਦਿਆਂ ਹੋਇਆਂ। ਬੰਗ ਮਾਰਬਲ ਦੇ ਇੱਕ ਹਿੱਸੇ ਨੂੰ ਤਰਕਸ਼ੀਲ ਹਾਲ ਅਤੇ ਲਾਇਬਰੇਰੀ ਲਈ ਰਾਖਵਾਂ ਰੱਖ ਲਿਆ। ਮੋੜਾਂ-ਘੋੜਾਂ ਅਤੇ ਅੜਿੱਕਿਆਂ ਨੂੰ ਪਾਰ ਕਰਦਿਆਂ ਤਰਕਸ਼ੀਲ ਹਾਲ ਹੋਂਦ ਵਿੱਚ ਆਇਆ ਜਿੱਥੇ ਅੱਜ ਕੱਲ੍ਹ ਸੁਸਾਇਟੀ ਦੇ ਪ੍ਰੋਗਰਾਮਾਂ ਦੇ ਨਾਲ-ਨਾਲ ਹੋਰ ਅਗਾਂਹਵਧੂ ਜਥੇਬੰਦੀਆਂ ਵੀ ਆਪਣੇ ਪ੍ਰੋਗਰਾਮ ਕਰ ਸਕਦੀਆਂ ਹਨ। ਅਗਾਂਹਵਧੂ ਹਲਕਿਆਂ ਦੀ ਮਦਦ ਨਾਲ ਅਧੂਰੀ ਪਈ ਲਾਇਬਰੇਰੀ ਪੂਰਾ ਹੋਣ ਦੀ ਉਡੀਕ ਵਿੱਚ ਹੈ। ਬੰਗ ਦਾ ਕਹਿਣਾ ਹੈ, ਜਿੰਨਾ ਚਿਰ ਸਾਰੇ ਚੇਤਨ ਵਿਅਕਤੀ ਪੂਰੀ ਸਮਰਥਾ ਇਸ ਮਹਾਨ ਕਾਜ ਤੇ ਨਹੀਂ ਲਗਾ ਦਿੰਦੇ ਹਨ, ਚੰਗੇ ਨਤੀਜੇ ਪ੍ਰਾਪਤ ਨਹੀਂ ਕਰ ਸਕਦੇ। ਪਟਿਆਲਾ ਇਕਾਈ ਦੇ ਇਸ ਹੋਣਹਾਰ ਆਗੂ ਵੱਲੋਂ ਆਪਣੇ ਨਿਜੀ ਸਰੋਕਾਰਾਂ ਨੂੰ ਸਮੂਹ ਦੇ ਫਿਕਰਾਂ ਨਾਲ ਜੋੜਨ ਦੀ ਇੱਕ ਵਧੀਆ ਉਦਾਹਰਣ ਹੈ।

...ਅਦਾਰਾ

### ਫੀਰਾ ਦੀ ਕੌਮੀ ਕਾਨਫਰੰਸ

ਅਖਿਲ ਭਾਰਤੀ ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਰਾਸ਼ਟਰ ਵੱਲੋਂ ਅਠਵੀਂ ਫੀਰਾ ਕਾਨਫਰੰਸ 11-12 ਫਰਵਰੀ ਨੂੰ ਨਾਗਪੁਰ (ਮਹਾਰਾਸ਼ਟਰ) ਵਿਖੇ ਕਰਵਾਈ ਜਾ ਰਹੀ ਹੈ, ਜਿਸ ਵਿੱਚ ਭਾਰਤ ਦੀਆਂ 40 ਤਰਕਸ਼ੀਲ, ਮਾਨਵਵਾਦੀ ਤੇ ਅਨੀਸ਼ਵਰਵਾਦੀ ਜਥੇਬੰਦੀਆਂ ਭਾਗ ਲੈਣਗੀਆਂ। ਜਿਸ ਵਿੱਚ ਫੀਰਾ ਦੇ ਮੋਢੀ ਆਗੂ ਬੀ.ਪ੍ਰੇਮਾਨੰਦ ਦੀ ਯਾਦ ਵਿੱਚ ਸਥਾਪਿਤ ਕੀਤਾ ਗਿਆ ਐਵਾਰਡ ਦਿੱਤਾ ਜਾਵੇਗਾ।

**ਹਰਚੰਦ ਭਿੰਡਰ, ਸਕੱਤਰ, ਨਾਰਥ ਜੋਨ** (94179-23785)



ਧੂਰੀ ਇਕਾਈ ਵੱਲੋਂ ਮਾਸਟਰ ਗੁਰਮੇਲ ਸਿੰਘ ਦੀ ਯਾਦ ਵਿੱਚ ਕਰਵਾਏ ਗਏ ਜੋਤਿਸ਼ ਸਬੰਧੀ ਸੈਮੀਨਾਰ ਨੂੰ ਸੰਬੋਧਨ ਕਰਦੇ ਹੋਏ ਮਾ. ਸੁਰਜੀਤ ਦੌਧਰ ਅਤੇ ਹਾਜ਼ਰ ਸਰੋਤੇ

ਜਿਲਦ ਨੰ. 11 ਰਜਿ ਨੰ: PUNPUN/2002/5393 ਅੰਕ : 1




ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਗੜ੍ਹੀ ਫਤਹਿ ਖਾਂ (ਰਾਹੋਂ) ਵਿਖੇ ਹੋਈ ਛਿਮਾਹੀ ਇਕੱਤਰਤਾ ਨੂੰ ਸੰਬੋਧਨ ਕਰਦੇ ਹੋਏ ਨਿਰਮਲ ਪਟਵਾਰੀ ਤੇ ਪ੍ਰਧਾਨਗੀ ਮੰਡਲ

(ਰਿਪੋਰਟ ਪੰਨਾ: 50)

ਰੋਪੜ ਇਕਾਈ ਵੱਲੋਂ ਹੋਣਹਾਰ ਵਿਦਿਆਰਥਣ ਹਰਪ੍ਰੀਤ ਕੌਰ ਨੂੰ ਮਾਤਾ ਕੁਸ਼ੱਲਿਆ ਦੇਵੀ ਯਾਦਗਾਰੀ ਸਨਮਾਨ ਭੇਂਟ ਕਰਦੇ ਹੋਏ ਜਰਨੈਲ ਕ੍ਰਾਂਤੀ, ਅਸ਼ੋਕ ਕੁਮਾਰ, ਰਾਜਵਿੰਦਰ ਭਦੌੜ ਤੇ ਪਤਵੰਤੇ।

(ਰਿਪੋਰਟ ਪੰਨਾ: 52)





ਤਰਕਸ਼ੀਲ ਕਲਚਰਲ ਸੁਸਾਇਟੀ ਆਫ ਕੈਨੇਡਾ ਵੱਲੋਂ ਸਰ੍ਹੀ ਵਿਖੇ ਤਾਂਤਰਿਕ ਦਾ ਪਰਦਾਫਾਸ਼ ਕਰਨ ਦਾ ਦ੍ਰਿਸ਼।

(ਰਿਪੋਰਟ ਪੰਨਾ: 46)

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ............................................................

............................................................

............................................................